

ੴ ਸਤਿਗੁਰ ਪ੍ਰਸਾਦਿ



# ਗੁਰਦੁਆਰਾ-ਇਕ ਸੰਸਥਾ

(ਡਾ. ਗੰਡਾ ਸਿੰਘ ਮੈਮੋਰੀਅਲ ਟਰੱਸਟ ਵਲੋਂ ਕਰਵਾਈ ਗਈ
1998-99 ਦੀ ਪ੍ਰਤਿਯੋਗਤਾ ਵਿਚ
ਦੂਜਾ ਸਥਾਨ ਪ੍ਰਾਪਤ ਲੇਖ)

ਲੇਖਕ
ਸ. ਸੁਖਦੇਵ ਸਿੰਘ ਸ਼ਾਂਤ

36-ਬੀ, ਰਤਨ ਨਗਰ
ਪਟਿਆਲਾ।

2000
ਗੁਰੂ ਨਾਨਕ ਦੇਵ ਮਿਸ਼ਨ ਲੜੀ 495

ਗੁਰੂ ਨਾਨਕ ਦੇਵ ਮਿਸ਼ਨ
ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ
1-ਢਿੱਲੋਂ ਮਾਰਗ, ਪਟਿਆਲਾ।

ਭੇਟਾ 7/-

*ਟ੍ਰੈਕਟ ਨੰ: 495 ਹੇਠ ਲਿਖਿਆਂ ਦੀ ਸਹਾਇਤਾ ਤੇ ਸਹਿਯੋਗ ਨਾਲ ਛਾਪਿਆ ਗਿਆ ਹੈ*

1. *ਅਕਾਡਮੀ ਆਫ ਸਿੱਖ ਰਿਲੀਜਨ ਐਂਡ ਕਲਚਰ, ਪਟਿਆਲਾ*
2. *ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ*
3. *ਸ. ਨਰਿੰਦਰਪਾਲ ਸਿੰਘ, ਨਿਰਮਾਨ ਵਿਹਾਰ, ਨਵੀਂ ਦਿੱਲੀ।*
4. *ਸ. ਗੁਰਚਰਨ ਸਿੰਘ ਜੌਲੀ, ਮਹੀਮ, ਮੁੰਬਈ।*
5. *ਸ. ਜੁਗਿੰਦਰ ਸਿੰਘ ਤੇ ਸਰਦਾਰਨੀ ਹਰਜੀਤ ਕੌਰ, ਬੂਟਾ ਸਿੰਘ ਵਾਲਾ, ਪਟਿਆਲਾ।*
6. *ਸ. ਸੁਰਿੰਦਰਪਾਲ ਸਿੰਘ ਸੋਨੀ ਤੇ ਸਰਦਾਰਨੀ ਕਿਰਨ ਕੌਰ, ਸੁਨਹਿਰੀ ਬਾਗ, ਰੋਹਨੀ, ਨਵੀਂ ਦਿੱਲੀ।*

## ਵਿਸ਼ੇਸ਼ ਬੇਨਤੀਆਂ

1. ਜੀਵਨ-ਪ੍ਰਯੰਤ ਮੈਂਬਰ ਬਣਕੇ ਇਹੋ ਜਹੇ ਟ੍ਰੈਕਟ ਸਦਾ ਪ੍ਰਾਪਤ ਕਰਨਾ ਨਿਸਚਿਤ ਕਰੋ।
2. ਇਹ ਜਾਂ ਹੋਰ ਅਜੇਹੇ ਟ੍ਰੈਕਟ ਗੁਰਪੁਰਬਾਂ ਸਮੇਂ ਗੁਰਮਤਿ ਪ੍ਰਚਾਰ ਲਈ ਅਤੇ ਸਕੂਲ-ਕਾਲਜਾਂ ਦੇ ਵਿਦਿਆਰਥੀਆਂ ਨੂੰ ਇਨਾਮ ਦੇ ਤੌਰ ਤੇ ਵੰਡੋ॥

ਅਜੇਹੇ ਕਾਰਜਾਂ ਲਈ ਵਿਸ਼ੇਸ਼ ਛੂਟ 33% ਤੱਕ ਦਿੱਤੀ ਜਾ ਸਕਦੀ ਹੈ।

### ਚੰਦਿਆਂ ਦੀ ਦਰ

ਭਾਰਤ

| | |
|---|---|
| ਵਾਰਸ਼ਿਕ | 35-00 |
| ਜੀਵਨ-ਪ੍ਰਯੰਤ | 350-00 |

ਵਿਦੇਸ਼

| | |
|---|---|
| ਜੀਵਨ ਪ੍ਰਯੰਤ | 1000-00 |

# ਗੁਰਦੁਆਰਾ-ਇਕ ਸੰਸਥਾ

(ੳ) ਸ਼ਬਦ 'ਗੁਰਦੁਆਰਾ' ਬਾਰੇ

'ਗੁਰਦੁਆਰਾ-ਇਕ ਸੰਸਥਾ' ਵਿਸ਼ੇ ਤੇ ਵਿਚਾਰ ਸ਼ੁਰੂ ਕਰਨ ਤੋਂ ਪਹਿਲਾਂ 'ਗੁਰਦੁਆਰਾ' ਸ਼ਬਦ ਤੇ ਵਿਚਾਰ ਕਰਨੀ ਜ਼ਰੂਰੀ ਹੈ। ਇਸ ਸ਼ਬਦ ਦੇ ਸ਼ਾਬਦਿਕ ਅਰਥ ਹਨ : ਗੁਰੂ ਦਾ ਦੁਆਰਾ ਜਾਂ ਗੁਰੂ ਦਾ ਦਰ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੇਠ ਲਿਖੇ ਫ਼ੁਰਮਾਨ ਗੁਰਦੁਆਰੇ ਦੇ ਮਹੱਤਵ ਅਤੇ ਗੁਰਦੁਆਰੇ ਦੀ ਅਹਿਮੀਅਤ ਨੂੰ ਪ੍ਰਗਟਾਉਂਦੇ ਹਨ। ਇਨ੍ਹਾਂ ਪਵਿੱਤਰ ਫ਼ੁਰਮਾਨਾਂ ਤੋਂ ਇਹ ਵੀ ਜ਼ਾਹਰ ਹੁੰਦਾ ਹੈ ਕਿ 'ਗੁਰਦੁਆਰਾ' ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਪ੍ਰਚਲਿਤ ਸੀ। ਫ਼ੁਰਮਾਨ ਹਨ :

ਸਭਿ ਰਸ ਭੋਗਣ ਬਾਦਿ ਹਰਿ ਸਭਿ ਸੀਗਾਰ ਵਿਕਾਰ।।<br>ਜਬਲਗੁ ਸਬਦਿ ਨ ਭੇਦੀਐ ਕਿਉ ਸੋਹੈ ਗੁਰਦੁਆਰਿ।।

– (ਸਿਰੀ ਰਾਗੁ ਮ: ੧, 19)

ਗੁਰਦੁਆਰੈ ਹਰਿ ਕੀਰਤਨੁ ਸੁਣੀਐ।।<br>ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ।।

– (ਮਾਰੂ ਸੋਲਹੇ ਮ : ੫, 1075)

ਜਗੁ ਜੀਤਉ ਗੁਰਦੁਆਰਿ ਖੇਲਹਿ ਸਮਤ ਸਾਰਿ<br>ਰਥੁ ਉਨਮਨਿ ਲਿਵ ਰਾਖਿ ਨਿਰੰਕਾਰਿ।।

(ਸਵਈਏ ਮਹਲੇ ਦੂਜੇ ਕੇ, 1391)

'ਗੁਰਦੁਆਰਾ' ਸ਼ਬਦ ਦੇ ਸਮਾਨਅਰਥਕ ਸ਼ਬਦ ਦੇ ਰੂਪ ਵਿਚ 'ਧਰਮਸਾਲ' ਸ਼ਬਦ ਦੀ ਵਰਤੋਂ ਵੀ ਗੁਰਬਾਣੀ ਵਿਚ ਕਈ ਥਾਵਾਂ ਤੇ ਦਰਜ ਹੈ। ਭਾਈ ਗੁਰਦਾਸ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ ਦਾ ਵਰਣਨ ਕਰਦੇ ਹੋਏ ਦੱਸਿਆ ਹੈ ਕਿ ਜਿੱਥੇ ਜਿੱਥੇ ਵੀ ਗੁਰੂ ਸਾਹਿਬ ਗਏ ਉਥੇ ਉਥੇ ਹੀ ਪੂਜਾ ਦੇ ਸਥਾਨ ਬਣਦੇ ਗਏ। ਇਨ੍ਹਾਂ ਸਥਾਨਾਂ ਨੂੰ ਆਪ ਜੀ ਨੇ ਗੁਰਦੁਆਰੇ ਦੀ ਥਾਂ ਧਰਮਸਾਲ ਲਿਖਿਆ ਹੈ। ਆਪ ਜੀ ਲਿਖਦੇ ਹਨ :

ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ।

...... ......... .......

ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ।

– (ਵਾਰ ੧, ਪਉੜੀ 27)

ਇਉਂ ਜਾਪਦਾ ਹੈ ਕਿ 'ਗੁਰਦੁਆਰਾ' ਸ਼ਬਦ ਸਿੱਖ-ਧਰਮ ਦੇ ਇਤਿਹਾਸ ਵਿਚ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਸਥਾਪਨਾ ਨਾਲ ਹੀ ਪ੍ਰਚਲਿਤ ਹੋਇਆ। ਇਸ ਤੋਂ ਪਹਿਲਾਂ ਸ੍ਰੀ ਗੁਰੂ ਅਮਰਦਾਸ ਜੀ ਦੁਆਰਾ ਪ੍ਰਚਾਰ ਹਿਤ ਬਾਈ ਮੰਜੀਆਂ ਸਥਾਪਿਤ ਕਰਨ ਦਾ ਜ਼ਿਕਰ ਵੀ ਇਤਿਹਾਸ ਵਿਚ ਆਉਂਦਾ ਹੈ। ਇਕ ਗੱਲ ਤਾਂ ਪੱਕੀ ਹੈ ਕਿ ਭਾਵੇਂ ਧਰਮਸਾਲ ਸੀ, ਭਾਵੇਂ ਮੰਜੀ ਸਾਹਿਬ ਅਤੇ ਭਾਵੇਂ ਗੁਰਦੁਆਰਾ, ਗੁਰੂ ਸਾਹਿਬਾਨ ਨੇ ਧਰਮ-ਪ੍ਰਚਾਰ ਲਈ ਕੁਝ ਨਿਸ਼ਚਿਤ ਕੇਂਦਰੀ ਸਥਾਨਾਂ ਦੀ ਲੋੜ ਨੂੰ ਮਹਿਸੂਸ ਕੀਤਾ ਅਤੇ ਇਹ

ਸਥਾਨ ਸਿੱਖਾਂ ਲਈ ਖਿੱਚ ਦਾ ਕੇਂਦਰ ਬਣੇ।

ਗੁਰਮਤਿ ਮਾਰਤੰਡ ਵਿਚ ਭਾਈ ਕਾਨ੍ਹ ਸਿੰਘ ਜੀ 'ਗੁਰਦੁਆਰਾ' ਸ਼ਬਦ ਦੀ ਪ੍ਰੀਭਾਸ਼ਾ ਦਿੰਦੇ ਹੋਏ ਲਿਖਦੇ ਹਨ : "ਜਿਸ ਥਾਂ ਸਤਿਗੁਰਾਂ ਦੇ ਦਸ ਸਰੂਪਾਂ ਵਿਚੋਂ ਕਿਸੇ ਦੇ ਚਰਣ ਪਏ ਅਤੇ ਇਤਹਾਸਿਕ (ਐਤਿਹਾਸਿਕ) ਘਟਨਾ ਹੋਈ ਹੈ, ਅਥਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰ ਕੇ ਸਿੱਖ ਧਰਮ ਦੇ ਨਿਯਮਾਂ ਦਾ ਪ੍ਰਚਾਰ ਕੀਤਾ ਜਾਂਦਾ ਹੈ ਅਤੇ ਵਿਸ੍ਰਾਮ, ਲੰਗਰ, ਵਿਦਯਾ, ਕੀਰਤਨ ਆਦਿ ਦਾ ਗੁਰੁ ਮਰਯਾਦਾ ਅਨੁਸਾਰ ਪ੍ਰਬੰਧ ਹੈ, ਉਸ ਦੀ ਗੁਰਦ੍ਵਾਰਾ ਸੰਗਯਾ ਹੈ।'

'ਗੁਰਮਤ ਮਾਰਤੰਡ' ਵਿਚ ਹੀ ਆਪ ਲਿਖਦੇ ਹਨ :

'ਗੁਰਦ੍ਵਾਰੇ ਦਾ ਨਮੂਨਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹਰਿਮੰਦਰ ਬਣਾ ਕੇ ਦੱਸ ਦਿੱਤਾ ਹੈ ਅਤੇ ਬਾਬਾ ਬੁੱਢਾ ਜੀ ਨੂੰ ਗਰੰਥੀ ਥਾਪ ਕੇ ਪ੍ਰਬੰਧਕਾਂ ਲਈ ਪੂਰਨੇ ਪਾ ਦਿੱਤੇ ਹਨ।'

ਭਾਈ ਸਾਹਿਬ ਜੀ ਦੇ ਉਪਰੋਕਤ ਕਥਨ ਜਿੱਥੇ ਗੁਰਦੁਆਰੇ ਦੀ ਇਕ ਸੰਸਥਾ ਵਜੋਂ ਪ੍ਰੀਭਾਸ਼ਾ ਦਿੰਦੇ ਹਨ ਉਥੇ ਇਸ ਸੰਸਥਾ ਦੇ ਮੁੱਢ ਬਾਰੇ ਵੀ ਸੰਕੇਤ ਦਿੰਦੇ ਹਨ। ਕਿਉਂ ਕਿ ਸ੍ਰੀ ਹਰਿਮੰਦਰ ਸਾਹਿਬ ਜੀ ਵਿਚ ਹੀ ਪਹਿਲੀ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਸ੍ਰੀ ਆਦਿ ਗ੍ਰੰਥ ਦੇ ਰੂਪ ਵਿਚ ਸਥਾਪਤ ਕੀਤੀ ਗਈ। ਇਸ ਲਈ ਭਾਵੇਂ ਗੁਰੂ ਸਾਹਿਬਾਨ ਨਾਲ ਸਬੰਧਿਤ ਪੂਜਾ ਅਤੇ ਸ਼ਰਧਾ ਦੇ ਸਥਾਨ ਪਹਿਲਾਂ ਤੋਂ ਹੀ ਮੌਜੂਦ ਸਨ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਵਾਲੀ ਸੰਸਥਾ ਗੁਰਦੁਆਰੇ ਦਾ ਆਰੰਭ ਸ੍ਰੀ ਹਰਿਮੰਦਰ ਸਾਹਿਬ ਜੀ ਤੋਂ ਹੀ ਹੋਇਆ।

ਭਾਈ ਨੰਦ ਲਾਲ ਜੀ ਦੀ ਰਚਨਾ 'ਜ਼ਿੰਦਗੀਨਾਮਾ' ਵਿਚ 'ਗੁਰਦੁਆਰਾ' ਸ਼ਬਦ 'ਗੁਰਦਵਾਰ' ਸ਼ਬਦ ਦੇ ਰੂਪ ਵਿਚ ਦਰਜ ਹੈ। ਆਪ ਜੀ ਲਿਖਦੇ ਹਨ :

ਗੁਰਦਵਾਰ ਕਾ ਦਰਸ਼ਨ ਕਰੈ
ਪਰ-ਦਾਰਾ ਦਾ ਤਿਆਗ ਜੋ ਕਰੈ॥24॥

ਕਵਿ ਸੈਨਾਪਤਿ ਜੀ 'ਸ੍ਰੀ ਗੁਰ ਸੋਭਾ' ਵਿਚ 'ਗੁਰਦੁਆਰਾ' ਸ਼ਬਦ ਦੀ ਥਾਂ 'ਧਰਮਸਾਲ' ਸ਼ਬਦ ਵਰਤਦੇ ਹੋਏ ਲਿਖਦੇ ਹਨ :

ਧਰਮਸਾਲ ਸੰਗਤਿ ਜਬ ਆਵੈ॥ ਦਰਸਨ ਪਾਰਬ੍ਰਹਮ ਕੋ ਪਾਵੈ॥
ਗੁਰ ਸੰਗਤਿ ਕਛੁ ਭੇਦ ਨ ਹੋਈ॥ ਮੁਨਿ ਜਨ ਕਥਾ ਬਖਾਨਤ ਸੋਈ॥

- (ਅਧਿਆਇ ਛੇਵਾਂ)

ਭਾਈ ਕੋਇਰ ਸਿੰਘ ਜੀ 'ਗੁਰਬਿਲਾਸ ਪਾਤਸ਼ਾਹੀ 10' ਵਿਚ 'ਧਰਮਸਾਲ' ਸ਼ਬਦ ਦੀ ਹੀ ਵਰਤੋਂ ਕਰਦੇ ਹਨ :

ਜਹਾਂ ਧਰਮਸਾਲ ਤਹਾਂ ਨੀਤ ਜੈਯੈ॥
ਗੁਰੁ ਦਰਸ ਕੀਜੇ ਮਹਾਂ ਸੁਖ ਪੈਯੈ॥

- (ਅਧਿਆਇ 9)

ਸ੍ਰੀ ਗੁਰੂ ਅਰਜਨ ਦੇਵ ਜੀ 'ਧਰਮਸਾਲ' ਦੀ ਮਹਿਮਾ ਕਰਦੇ ਹੋਏ ਫ਼ੁਰਮਾਉਂਦੇ ਹਨ :

ਮੈ ਬਧੀ ਸਚੁ ਧਰਮਸਾਲ ਹੈ॥
ਗੁਰ ਸਿਖਾ ਲਹਦਾ ਭਾਲ ਕੈ॥

- (ਸਿਰੀ ਰਾਗੁ ਮ : ੫, 73)

ਭਾਵੇਂ ਗੁਰਬਾਣੀ ਵਿਚ ਧਰਮਸਾਲਾ ਜਾਂ ਗੁਰਦੁਆਰੇ ਦੀ ਨਿਸ਼ਚਿਤ ਸਥਾਨ ਵਜੋਂ ਅਹਿਮੀਅਤ ਨੂੰ ਪ੍ਰਵਾਨ ਕੀਤਾ ਗਿਆ ਹੈ ਅਤੇ ਸੰਸਥਾਗਤ ਪੱਖ ਤੋਂ ਗੁਰਦੁਆਰੇ ਨੂੰ ਇਕ ਸੰਸਥਾ ਵਜੋਂ ਮਾਨਤਾ ਦਿੱਤੀ ਗਈ ਹੈ ਪਰੰਤੂ ਅਰਥਾਂ ਵਿਚ ਜਾਂਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਸੇ ਖਾਸ ਥਾਂ ਦੀ

ਅਧਿਆਤਮਕ ਮਹੱਤਤਾ ਨਾਲੋਂ ਵਧ ਕੇ ਸਾਰੀ ਧਰਤੀ ਨੂੰ ਹੀ 'ਧਰਮਸਾਲ' ਆਖਿਆ ਹੈ। ਧਰਤੀ ਦੇ ਕਿਸੇ ਵੀ ਖੂੰਜੇ ਵਿਚ ਜਾਂ ਕਿਸੇ ਵੀ ਥਾਂ ਤੇ ਪਰਮਾਤਮਾ ਦੀ ਭਗਤੀ ਕੀਤੀ ਜਾ ਸਕਦੀ ਹੈ। ਕਿਸੇ ਖਾਸ ਥਾਂ ਦੀ ਸ਼ਰਤ ਗੁਰਮਤਿ ਵਿਚ ਪ੍ਰਵਾਨ ਨਹੀਂ ਕੀਤੀ ਗਈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਹ ਪਵਿੱਤਰ ਕਥਨ ਗੁਰਮਤਿ ਦੇ ਸਰਬ-ਸਾਂਝੇ ਉਪਦੇਸ਼ ਨੂੰ ਉਜਾਗਰ ਕਰਦਾ ਹੈ ਅਤੇ ਥਾਵਾਂ ਦੇ ਬੰਧਨਾਂ ਨੂੰ ਤੋੜਦਾ ਹੈ :

ਰਾਤੀ ਰੁਤੀ ਥਿਤੀ ਵਾਰ॥
ਪਵਣ ਪਾਣੀ ਅਗਨੀ ਪਾਤਾਲ॥
ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ॥

-(ਜਪੁ 1,7)

ਗੁਰ ਸਾਹਿਬ 'ਆਰਤੀ' ਵਾਲੇ ਸ਼ਬਦ ਵਿਚ ਵੀ ਸਾਰੀ ਧਰਤੀ ਤੇ ਕੀ, ਸਾਰੇ ਬ੍ਰਹਿਮੰਡ ਵਿਚ ਹੀ ਆਰਤੀ ਹੁੰਦੀ ਦਰਸਾਉਂਦੇ ਹਨ। ਧਰਤੀ, ਅੰਬਰ, ਚੰਦਰਮਾ, ਤਾਰੇ, ਹਵਾ ਆਦਿ ਸਭ ਪਰਮਾਤਮਾ ਦੀ ਭਗਤੀ ਵਿਚ ਲੱਗੇ ਹੋਏ ਹਨ।

ਮਨੁੱਖ ਦੀ ਸਮੱਰਥਾ ਬਹੁਤ ਹੀ ਸੀਮਤ ਹੈ ਅਤੇ ਇਸ ਤੋਂ ਬਿਨਾਂ ਮਨੁੱਖ ਦਾ ਸਮਾਜਿਕ ਪ੍ਰਾਣੀ ਵਜੋਂ ਵਿਚਰਨਾ ਵੀ ਉਸ ਲਈ ਇਹ ਜ਼ਰੂਰੀ ਬਣਾ ਦਿੰਦਾ ਹੈ ਕਿ ਉਹ ਕਿਸੇ ਖਾਸ ਅਤੇ ਨਿਸ਼ਚਿਤ ਥਾਂ ਤੇ ਜਾ ਕੇ ਸਤਿਸੰਗਤ ਵਿਚ ਸ਼ਾਮਲ ਹੋਵੇ। ਜਿਸ ਤਰ੍ਹਾਂ ਹਿੰਦੂ ਧਰਮ ਵਿਚ ਮੰਦਰ, ਇਸਾਈ ਧਰਮ ਵਿਚ ਗਿਰਜਾ, ਇਸਲਾਮ ਧਰਮ ਵਿਚ ਮਸਜਿਦ, ਬੁੱਧ ਧਰਮ ਵਿਚ ਵਿਹਾਰ ਜਾਂ ਮੱਠ, ਜੈਨ ਧਰਮ ਵਿਚ ਧਰਮਸ਼ਾਲਾਵਾਂ ਆਦਿ ਨਿਸ਼ਚਿਤ ਪੂਜਾ-ਸਥਾਨਾਂ ਦੇ ਤੌਰ ਤੇ ਮੁਕਰਰ ਹਨ, ਉਸੇ ਤਰ੍ਹਾਂ ਸਿੱਖ-ਧਰਮ ਵਿਚ ਵੀ ਇਸ ਦੀ ਸੰਸਥਾਗਤ ਪੱਖ ਦੀ ਪੂਰਤੀ ਲਈ ਗੁਰਦੁਆਰੇ ਸਥਾਪਿਤ ਹਨ। ਇਸ ਤੋਂ ਇਲਾਵਾ ਸਿੱਖ-ਧਰਮ ਨਾਲ ਸਬੰਧਿਤ ਇਤਿਹਾਸਿਕ ਥਾਵਾਂ ਦੀ ਸਾਂਭ-ਸੰਭਾਲ ਵੀ ਗੁਰਦੁਆਰਿਆਂ ਵਜੋਂ ਹੀ ਕੀਤੀ ਜਾ ਰਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਨ੍ਹਾਂ ਸਾਰੀਆਂ ਥਾਵਾਂ ਤੇ ਪ੍ਰਕਾਸ਼ 'ਗੁਰਦੁਆਰਾ' ਸ਼ਬਦ ਦਾ ਸੰਸਥਾ ਵਜੋਂ ਇਕ ਕੇਂਦਰੀ ਲੱਛਣ ਹੈ।

### (ਅ) ਗੁਰਦੁਆਰੇ ਦੀ ਸੰਸਥਾ ਵਜੋਂ ਲੋੜ

ਸਤਿਗੁਰੂ ਦੇ ਦਰਸ਼ਨ, ਸਤਿਸੰਗਤ ਅਤੇ ਸੇਵਾ ਤਿੰਨ ਅਜਿਹੇ ਸੰਕਲਪ ਹਨ ਜਿਨ੍ਹਾਂ ਦੀ ਪੂਰਤੀ ਲਈ ਸੰਸਥਾ ਵਜੋਂ ਗੁਰਦੁਆਰੇ ਦੀ ਹੋਂਦ ਜ਼ਰੂਰੀ ਹੈ। ਰਿਹਾਇਸ਼ੀ ਘਰ ਵਿਚ ਨਾ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬਣਦਾ ਅਦਬ-ਸਤਿਕਾਰ ਦਿੱਤਾ ਜਾ ਸਕਦਾ ਹੈ ਅਤੇ ਨਾ ਹੀ ਸਤਿਸੰਗਤ ਦਾ ਸੰਕਲਪ ਪੂਰਾ ਹੁੰਦਾ ਹੈ। ਘਰ ਕਿਸੇ ਵਿਅਕਤੀ ਦੀ ਮਲਕੀਅਤ ਹੁੰਦਾ ਹੈ ਅਤੇ ਉਹ ਸਾਂਝਾ ਨਹੀਂ ਹੁੰਦਾ। ਇਸ ਲਈ ਪਿੰਡ, ਮਹੱਲੇ ਜਾਂ ਸ਼ਹਿਰ ਵਿਚ ਰਹਿਣ ਵਾਲੇ ਲੋਕਾਂ ਨੂੰ ਇਕ ਸਾਂਝੀ ਥਾਂ ਦੀ ਲੋੜ ਹੁੰਦੀ ਹੈ ਜਿੱਥੇ ਜਾ ਕੇ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਸਤਿਗੁਰੂ ਦੇ ਦਰਸ਼ਨ ਕਰ ਸਕਣ, ਸਤਿਸੰਗਤ ਦਾ ਫ਼ਲ ਪ੍ਰਾਪਤ ਕਰ ਸਕਣ ਅਤੇ ਆਪਣੇ ਹੱਥਾਂ ਨੂੰ ਸੇਵਾ ਵਿਚ ਲਾ ਸਕਣ।

ਭਾਈ ਗੁਰਦਾਸ ਜੀ ਨੇ ਅੰਮ੍ਰਿਤ-ਵੇਲੇ ਜਾਗਣਾ, ਇਸ਼ਨਾਨ ਕਰਨਾ, ਬਾਣੀ ਪੜ੍ਹਨਾ ਅਤੇ ਗੁਰਦੁਆਰੇ (ਧਰਮਸਾਲ) ਜਾ ਕੇ ਸਾਧ ਸੰਗਤ ਵਿਚ ਬੈਠ ਕੇ ਗੁਰਬਾਣੀ ਪੜ੍ਹਨਾ-ਸੁਣਨਾ ਤੇ ਸੇਵਾ ਕਰਨਾ ਗੁਰਸਿਖ ਦੇ ਲੱਛਣ ਦੱਸੇ ਹਨ। ਆਪ ਜੀ ਦੇ ਮਨੋਹਰ ਸ਼ਬਦ ਹਨ :

ਗੁਰਸਿਖ ਭਲਕੇ ਉਠ ਕਰਿ ਅੰਮ੍ਰਿਤ ਵੇਲੇ ਸਰੁ ਨ੍ਹਾਵੰਦਾ।
ਗੁਰੁ ਕੈ ਬਚਨ ਉਚਾਰਿ ਕੈ ਧਰਮਸਾਲ ਦੀ ਸੁਰਤ ਕਰੰਦਾ।
ਸਾਧ ਸੰਗਤਿ ਵਿਚਿ ਜਾਇਕੈ ਗੁਰਬਾਣੀ ਦੇ ਪ੍ਰੀਤਿ ਸੁਣੰਦਾ।

ਸੰਕਾ ਮਨਹੁੰ ਮਿਟਾਇਕੈ ਗੁਰੁ ਸਿਖਾਂ ਦੀ ਸੇਵ ਕਰੇਂਦਾ।
ਕਿਰਤ ਵਿਰਤ ਕਰਿ ਧਰਮੁ ਦੀ ਲੈ ਪਰਸਾਦ ਆਣਿ ਵਰਤੇਂਦਾ।
ਗੁਰਸਿਖਾਂ ਨੋ ਦੇਇ ਕਰਿ ਪਿਛੋਂ ਬਚਿਆ ਆਪੁ ਖਵੇਂਦਾ।
ਕਲੀ ਕਾਲ ਪਰਗਾਸ ਕਰਿ ਗੁਰ ਚੇਲਾ ਚੇਲਾ ਗੁਰ ਸੇਂਦਾ।
ਗੁਰਮੁਖ ਗਾਡੀ ਗੁਹ ਚਲੰਦਾ।

– (ਵਾਰ 40, ਪਉੜੀ 11)

ਗੁਰਸਿਖ ਦੀ ਪ੍ਰੀਭਾਸ਼ਾ ਅਤੇ ਗੁਰਸਿਖ ਦੀ ਨਿੱਤ ਦੀ ਕਿਰਿਆ ਨੂੰ ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਪਾਵਨ ਬਚਨਾਂ ਵਿਚ ਇਉਂ ਬਿਆਨ ਕੀਤਾ ਹੈ :

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿਨਾਮੁ ਧਿਆਵੈ।
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ।
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ।
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਿਦਿਆ ਉਠਦਿਆ ਹਰਿਨਾਮੁ ਧਿਆਵੈ।
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ।
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ।
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ।

– (ਰਾਗੁ ਗਉੜੀ ਮ: 4, 305)

ਭਾਈ ਗੁਰਦਾਸ ਜੀ ਦੀ ਪੂਰੀ ਪਉੜੀ ਅਤੇ ਸ੍ਰੀ ਗੁਰੂ ਰਾਮ ਦਾਸ ਜੀ ਦਾ ਉਚਾਰਣ ਕੀਤਾ ਸ਼ਬਦ ਇਸ ਲਈ ਦਰਜ ਕੀਤੇ ਗਏ ਹਨ ਤਾਂ ਕਿ ਵੇਰਵੇ ਸਹਿਤ ਇਸ ਗੱਲ ਨੂੰ ਦਰਸਾਇਆ ਜਾ ਸਕੇ ਕਿ ਮਨੁੱਖ ਦੇ ਸਵੇਰ ਵੇਲੇ ਦੀ ਨਿੱਤ ਦੀ ਕਿਰਿਆ ਕਿਹੋ ਜਿਹੀ ਹੋਣੀ ਚਾਹੀਦੀ ਹੈ ਅਤੇ ਉਸ ਕਿਰਿਆ ਵਿਚ ਧਰਮਸਾਲ ਜਾਂ ਗੁਰਦੁਆਰੇ ਦੀ ਕਿੰਨੀ ਅਹਿਮੀਅਤ ਹੈ।

ਘਰ ਵਿਚ ਅੰਮ੍ਰਿਤ ਵੇਲੇ ਉੱਠ ਕੇ, ਇਸ਼ਨਾਨ ਕਰ ਕੇ ਗੁਰਸਿਖ ਆਪਣਾ ਨਿਤਨੇਮ ਤਾਂ ਕਰ ਸਕਦਾ ਹੈ ਪਰ ਉਥੇ ਉਸ ਨੂੰ ਸਤਿਗੁਰੂ ਦੇ ਦਰਸ਼ਨ, ਸਤਿਸੰਗਤ ਦਾ ਮਿਲਾਪ ਅਤੇ ਗੁਰਸਿਖਾਂ ਦੀ ਸੇਵਾ ਨਸੀਬ ਨਹੀਂ ਹੋ ਸਕਦੀ। ਇਹ ਅਮੋਲਕ ਵਸਤਾਂ ਪ੍ਰਾਪਤ ਕਰਨ ਲਈ ਗੁਰਸਿਖ ਵਾਸਤੇ ਆਪਣੇ ਨਿਤਨੇਮ ਤੋਂ ਬਾਅਦ ਗੁਰਦੁਆਰੇ ਹਾਜ਼ਰੀ ਭਰਨੀ ਜ਼ਰੂਰੀ ਹੈ। ਗੁਰਦੁਆਰੇ ਜਾ ਕੇ ਉਸ ਨੂੰ ਇਹ ਤਿੰਨੇ ਅਮੋਲਕ ਵਸਤਾਂ ਪ੍ਰਾਪਤ ਕਰਨ ਦਾ ਸੁਭਾਗ ਪ੍ਰਾਪਤ ਹੋ ਜਾਵੇਗਾ।

ਘਰ ਵਿਚ ਉਹ ਆਪਣੇ ਜੀਆਂ ਦੀ ਸੇਵਾ ਤਾਂ ਕਰ ਸਕਦਾ ਹੈ ਪਰ ਸਤਿਸੰਗਤ ਵਾਂਗ ਗੁਰਸਿਖਾਂ ਦੀ ਸੇਵਾ ਨਹੀਂ ਕਰ ਸਕਦਾ । ਘਰ ਦੇ ਜੀਆਂ ਦੀ ਸੇਵਾ ਅਸਲ ਵਿਚ ਸੇਵਾ ਨਹੀਂ ਹੈ ਉਹ ਤਾਂ ਉਸਦਾ ਗ੍ਰਿਹਸਤੀ ਫ਼ਰਜ਼ ਹੈ।

ਸੇਵਾ ਦੇ ਅਰਥ ਬਹੁਤ ਵਿਸ਼ਾਲ ਹਨ। ਗੁਰਦੁਆਰੇ ਦੀ ਸੇਵਾ ਅਤੇ ਸੰਗਤ ਦੀ ਸੇਵਾ ਦੇ ਨਾਲ-ਨਾਲ ਗੁਰਦੁਆਰੇ ਦੇ ਰਾਹੀਂ ਸਮੁੱਚੇ ਸਮਾਜ ਦੀ ਸੇਵਾ ਵੀ ਕੀਤੀ ਜਾ ਸਕਦੀ ਹੈ। ਬਹੁਤ ਸਾਰੇ ਗੁਰਦੁਆਰਿਆਂ ਦੀਆਂ ਆਪਣੀਆਂ ਲਾਇਬਰੇਰੀਆਂ ਹਨ। ਇਨ੍ਹਾਂ ਲਾਇਬਰੇਰੀਆਂ ਵਿਚ ਸੰਗਤਾਂ ਅਖਬਾਰ, ਰਸਾਲੇ ਅਤੇ ਕਿਤਾਬਾਂ ਪੜ੍ਹਦੀਆਂ ਹਨ। ਇਨ੍ਹਾਂ ਲਾਇਬਰੇਰੀਆਂ ਵਿਚ ਉਤਨੇ ਰਸਾਲੇ ਅਤੇ ਕਿਤਾਬਾਂ ਪ੍ਰਾਪਤ ਨਹੀਂ ਹੁੰਦੀਆਂ ਜਿੰਨੀਆਂ ਹੋਣੀਆਂ ਚਾਹੀਦੀਆਂ ਹਨ ਪਰ ਫਿਰ ਵੀ ਇਨ੍ਹਾਂ ਲਾਇਬਰੇਰੀਆਂ ਨੇ ਆਪਣੇ ਢੰਗ ਨਾਲ ਆਈ ਹੋਈ ਸੰਗਤ ਦੀ ਸੇਵਾ ਕਰਨ ਦਾ ਉਪਰਾਲਾ ਜ਼ਰੂਰ ਕੀਤਾ ਹੋਇਆ ਹੈ।

ਇਸੇ ਤਰ੍ਹਾਂ ਵੱਡੇ ਗੁਰਦੁਆਰਿਆਂ ਦੇ ਪ੍ਰਬੰਧਕਾਂ ਨੇ ਗੁਰਦੁਆਰਿਆਂ ਦੀਆਂ ਕਮੇਟੀਆਂ

ਵਲੋਂ ਬੱਚਿਆਂ ਦੀ ਵਿਦਿਆ ਲਈ ਸਕੂਲ ਚਲਾਏ ਹੋਏ ਹਨ। ਵਿਦਿਆ ਦੀ ਸੇਵਾ ਗੁਰਮਤਿ ਅਨੁਸਾਰ ਬਹੁਤ ਵੱਡੀ ਸੇਵਾ ਹੈ। ਰੋਗੀਆਂ ਦੇ ਇਲਾਜ ਲਈ ਕਈ ਗੁਰਦੁਆਰਿਆਂ ਵਿਚ ਡਿਸਪੈਂਸਰੀਆਂ ਵੀ ਖੁੱਲ੍ਹੀਆਂ ਹੋਈਆਂ ਹਨ। ਇਸੇ ਤਰ੍ਹਾਂ ਗਰਮੀਆਂ ਵਿਚ ਪਿਆਸਿਆਂ ਲਈ ਠੰਢਾ ਪਾਣੀ ਪਿਆਉਣ ਦੀ ਸੇਵਾ ਦਾ ਪ੍ਰਬੰਧ ਵੀ ਕੀਤਾ ਜਾਂਦਾ ਹੈ। ਮੁਸਾਫਰਾਂ ਦੇ ਠਹਿਰਨ ਲਈ ਅਤੇ ਆਰਾਮ ਕਰਨ ਲਈ ਸਰਾਵਾਂ ਬਣੀਆਂ ਹੋਈਆਂ ਹਨ। ਗੁਰਦੁਆਰਿਆਂ ਵਿਚ ਲੰਗਰ ਦਾ ਪ੍ਰਬੰਧ ਲਗਾਤਾਰ ਜਾਰੀ ਹੈ।

ਉਪਰੋਕਤ ਸੇਵਾ ਦੇ ਸਾਰੇ ਪਹਿਲੂਆਂ ਨੂੰ ਦੇਖਦੇ ਹੋਏ ਇਹ ਮੰਨਣਾ ਪਵੇਗਾ ਕਿ ਸੇਵਾ ਦੇ ਇਹ ਸਾਰੇ ਰੂਪ ਨਿਭਾਉਣ ਵਿਚ ਗੁਰਦੁਆਰਿਆਂ ਨੇ ਸੰਸਥਾਵਾਂ ਵਜੋਂ ਇਕ ਬਹੁਤ ਵੱਡੀ ਭੂਮਿਕਾ ਨਿਭਾਈ ਹੈ। ਭਾਵੇਂ ਇਨ੍ਹਾਂ ਪੱਖਾਂ ਵੱਲ ਹੋਰ ਵਧੇਰੇ ਧਿਆਨ ਦੇਣ ਦੀ ਹਮੇਸ਼ਾਂ ਜ਼ਰੂਰਤ ਰਹੀ ਹੈ ਅਤੇ ਭਾਵੇਂ ਇਸ ਸਾਰੇ ਪ੍ਰਬੰਧ ਵਿਚ ਕੁਝ ਊਣਤਾਈਆਂ ਵੀ ਮੌਜੂਦ ਰਹਿੰਦੀਆਂ ਹਨ ਪਰ ਫਿਰ ਵੀ ਜਦੋਂ ਅਸੀਂ ਬਿਲਕੁਲ ਨਿਰਪੱਖ ਹੋ ਕੇ ਮੋਟੇ ਤੌਰ ਤੇ ਨਜ਼ਰ ਮਾਰਦੇ ਹਾਂ ਤਾਂ ਸਾਨੂੰ ਲਗਦਾ ਹੈ ਕਿ ਗੁਰਦੁਆਰਿਆਂ ਨੇ ਕੇਵਲ ਧਾਰਮਿਕ ਸੰਸਥਾਵਾਂ ਵਜੋਂ ਨਹੀਂ ਬਲਕਿ ਬਹੁਤ ਉਚਤਮ ਪੱਧਰ ਦੀਆਂ ਸਮਾਜਿਕ ਸੰਸਥਾਵਾਂ ਵਜੋਂ ਵੀ ਸਾਰੇ ਜਗਤ ਦੀ ਮਹਾਨ ਸੇਵਾ ਕੀਤੀ ਹੈ।

ਭਾਈ ਕਾਨ੍ਹ ਸਿੰਘ ਜੀ ਨੇ 'ਮਹਾਨ ਕੋਸ਼' ਵਿਚ 'ਗੁਰਦੁਆਰਾ' ਸ਼ਬਦ ਬਾਰੇ ਲਿਖਦਿਆਂ ਬਿਲਕੁਲ ਠੀਕ ਲਿਖਿਆ ਹੈ :

'ਸਿੱਖਾਂ ਦਾ ਗੁਰਦੁਆਰਾ ਵਿਦਯਾਰਥੀਆਂ ਲਈ ਸਕੂਲ, ਆਤਮ-ਜਿਗਯਾਸਾ ਵਾਲਿਆਂ ਲਈ ਗਯਾਨ ਉਪਦੇਸ਼ਕ ਆਚਾਰਯ, ਰੋਗੀਆਂ ਲਈ ਸ਼ਫ਼ਾਖਾਨਾ, ਭੁੱਖਿਆਂ ਲਈ ਅਨੰਪੂਰਣਾ, ਇਸਤ੍ਰੀ ਜਾਤਿ ਦੀ ਪਤ ਰੱਖਣ ਲਈ ਲਹੋਮਈ ਦੁਰਗ ਅਤੇ ਮੁਸਾਫਰਾਂ ਲਈ ਵਿਸ੍ਰਾਮ ਦਾ ਅਸਥਾਨ ਹੈ।'

ਭਾਈ ਸਾਹਿਬ ਦੇ ਇਸ ਕਥਨ ਮੁਤਾਬਿਕ ਗੁਰਦੁਆਰਾ ਕੇਵਲ ਗੁਰਦੁਆਰਾ ਹੀ ਨਹੀਂ ਸਗੋਂ ਵਿਦਿਆ, ਗਿਆਨ, ਸਿਹਤ, ਖ਼ੁਰਾਕ, ਸੁਰਖਿਆ ਅਤੇ ਆਰਾਮ ਦਾ ਕੇਂਦਰ ਵੀ ਹੈ।

ਇਸੇ ਪ੍ਰਸੰਗ ਵਿਚ ਡਾ. ਅਵਤਾਰ ਸਿੰਘ ਜੀ ਦੇ ਹੇਠ ਲਿਖੇ ਸ਼ਬਦ ਵੀ ਬਹੁਤ ਢੁਕਵੇਂ ਹਨ:

"-----The gurdawaras (Sikh's places of worship) are required to be the social service centres apart from their role of imparting spiritual instructions. Hospitality and education are to be the watch words. (Ethics of the Sikhs, p.195)

ਸਮਾਜ ਸੇਵਾ ਦੇ ਕੇਂਦਰ ਬਣਾਉਣ ਲਈ ਗੁਰਦੁਆਰਿਆਂ ਵਿਚ ਸਮਾਜ-ਸੇਵਾ ਦੇ ਕੰਮਾਂ ਵੱਲ ਵਧੇਰੇ ਧਿਆਨ ਦੇਣ ਦੀ ਲੋੜ ਹੈ। ਗੁਰੂ ਸਾਹਿਬਾਨ ਨੇ ਸਮਾਜ-ਸੇਵਾ ਨੂੰ ਆਪਣੇ ਜੀਵਨ ਵਿਚ ਇਕ ਮੁੱਖ ਆਦਰਸ਼ ਬਣਾਇਆ ਹੋਇਆ ਸੀ। ਦੁਖੀਆਂ, ਰੋਗੀਆਂ, ਯਤੀਮਾਂ, ਬੁੱਢਿਆਂ, ਇਸਤਰੀਆਂ ਅਤੇ ਗਰੀਬਾਂ ਦੀ ਸੇਵਾ ਨੂੰ ਗੁਰੂ ਸਾਹਿਬਾਨ ਨੇ ਆਪਣੇ ਜੀਵਨ-ਕਾਲ ਵਿਚ ਹੀ ਭਾਰੀ ਅਹਿਮੀਅਤ ਦਿੱਤੀ ਸੀ। ਸੇਵਾ ਕਰਦਿਆਂ ਤਾਂ ਆਪਣੇ-ਪਰਾਏ ਦੇ ਵਿਚਾਰ ਨੂੰ ਵੀ ਗੁਰੂ ਸਾਹਿਬਾਨ ਨੇ ਮਾਨਤਾ ਨਹੀਂ ਦਿੱਤੀ। ਭਾਈ ਘਨਈਆ ਜੀ ਦੀ ਸੇਵਾ ਸਾਡੇ ਸਾਹਮਣੇ ਉਹ ਮਿਸਾਲ ਹੈ ਜਿਸ ਤੋਂ ਸੇਵਾ ਦੇ ਸਹੀ ਅਰਥਾਂ ਨੂੰ ਸਮਝਿਆ ਜਾ ਸਕਦਾ ਹੈ। ਸੇਵਾ ਵਿਚ ਉਚ-ਨੀਚ, ਵੈਰੀ-ਮਿੱਤਰ, ਜਾਤ-ਪਾਤ, ਲਿੰਗ-ਭੇਦ, ਸਥਾਨ-ਭੇਦ;ਪਦਵੀ-ਭੇਦ ਆਦਿ ਕਿਸੇ ਵੀ ਤਰ੍ਹਾਂ ਦੇ ਵਿਤਕਰੇ ਨੂੰ ਗੁਰਮਤਿ ਨੇ ਕੋਈ ਥਾਂ ਨਹੀਂ ਦਿੱਤੀ।

ਸੇਵਾ ਦੇ ਇਸ ਵਿਸ਼ਾਲ ਅਮਲੀ ਸੰਕਲਪ ਨੂੰ ਦੇਖਦੇ ਹੋਏ ਇਸ ਵਿਚਾਰ ਦਾ ਖੰਡਨ ਹੋ

ਜਾਂਦਾ ਹੈ ਕਿ ਮਨੁੱਖ ਘਰ ਬੈਠ ਕੇ ਹੀ ਪਾਠ ਕਰ ਸਕਦਾ ਹੈ ਜਾਂ ਵਾਹਿਗੁਰੂ, ਵਾਹਿਗੁਰੂ ਕਰ ਸਕਦਾ ਹੈ ਅਤੇ ਸੰਗਤ ਵਿਚ ਜਾਣ ਦੀ ਕੀ ਲੋੜ ਹੈ। ਬਿਨਾ ਸੰਗਤ ਵਿਚ ਜਾਇਆਂ ਮਨੁੱਖ ਦੀ ਹਉਮੈ ਨਹੀਂ ਮਿਟ ਸਕਦੀ। ਬਿਨਾਂ ਸੰਗਤ ਵਿਚ ਜਾਇਆਂ ਮਨੁੱਖ ਸੇਵਾ ਨਹੀਂ ਕਰ ਸਕਦਾ। ਬਿਨਾਂ ਸੰਗਤ ਵਿਚ ਜਾਇਆਂ ਮਨੁੱਖ ਸਤਿਗੁਰੂ ਦੇ ਦਰਸ਼ਨ ਨਹੀਂ ਕਰ ਸਕਦਾ। ਬਿਨਾਂ ਸੰਗਤ ਵਿਚ ਜਾਇਆਂ ਮਨੁੱਖ ਦੇ ਮਨ ਦੀ ਮੈਲ ਨਹੀਂ ਉਤਰ ਸਕਦੀ। ਕਿੰਨੀ ਮਹਾਨਤਾ ਹੈ ਸੰਗਤ ਦੀ ਅਤੇ ਕਿੰਨੀ ਪਵਿੱਤਰਤਾ ਹੈ ਸੇਵਾ ਦੀ। ਘਰ ਕਿਉਂ ਕਿ ਗੁਰਦੁਆਰਾ ਨਹੀਂ ਬਣ ਸਕਦਾ, ਗੁਰਦੁਆਰੇ ਬਿਨਾਂ ਸੰਗਤ ਨਹੀਂ ਮਿਲ ਸਕਦੀ ਇਸ ਲਈ ਮਨੁੱਖ ਲਈ ਘਰ ਵਿਚ ਭਗਤੀ ਕਰਨ ਦੇ ਨਾਲ-ਨਾਲ ਗੁਰਦੁਆਰੇ ਜਾਣ ਦੀ ਵੀ ਬੁਨਿਆਦੀ ਲੋੜ ਹੈ।

ਮਨੁੱਖ ਇਕ ਸਮਾਜਿਕ ਪ੍ਰਾਣੀ ਹੈ। ਉਹ ਜ਼ਿੰਦਗੀ ਦੇ ਕਿਸੇ ਪੱਖ ਵਿਚ ਵੀ ਇੱਕਲਾ ਨਹੀਂ ਵਿਚਰ ਸਕਦਾ। ਧਾਰਮਿਕ ਖੇਤਰ ਵਿਚ ਵੀ ਉਹ ਸਮਾਜਿਕ ਪ੍ਰਾਣੀ ਵਜੋਂ ਹੀ ਵਿਚਰ ਸਕਦਾ ਹੈ। ਇਸ ਲਈ ਅਧਿਆਤਮਕ ਜੀਵਨ ਜੀਣ ਲਈ ਮਨੁੱਖਾਂ ਨੂੰ ਗੁਰਦੁਆਰੇ ਦੀ ਇਕ ਸੰਸਥਾ ਵਜੋਂ ਇਕ ਬੁਨਿਆਦੀ ਲੋੜ ਹੈ। ਗੁਰਦੁਆਰਿਆਂ ਦੀਆਂ ਸੰਸਥਾਵਾਂ ਨੇ ਆਪਣੀ ਦੇਣ ਰਾਹੀਂ ਆਪਣੀ ਲੋੜ ਨੂੰ ਭਲੀ-ਭਾਂਤ ਸਾਬਤ ਕੀਤਾ ਹੋਇਆ ਹੈ।

### (ੲ) ਗੁਰਦੁਆਰੇ ਦੀ ਸੰਸਥਾ ਵਜੋਂ ਮਰਿਯਾਦਾ

'ਸਿਖ ਰਹਿਤ ਮਰਿਯਾਦਾ' ਅਨੁਸਾਰ ਗੁਰਦੁਆਰੇ ਵਿਚ ਹੇਠ ਲਿਖੀਆਂ ਤਿੰਨ ਗੱਲਾਂ ਜ਼ਰੂਰੀ ਹਨ :

1. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼।
2. ਨਿਸ਼ਾਨ ਸਾਹਿਬ।
3. ਨਗਾਰਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੂਰੇ ਸਤਿਕਾਰ ਸਹਿਤ ਪ੍ਰਕਾਸ਼ ਹੋਣਾ ਚਾਹੀਦਾ ਹੈ। ਦਰਬਾਰ ਹਾਲ ਦੀ ਸਾਂਭ-ਸੰਭਾਲ ਅਤੇ ਸਫਾਈ ਦਾ ਬਾਕਾਇਦਾ ਪ੍ਰਬੰਧ ਚਾਹੀਦਾ ਹੈ। ਪੰਘੂੜਾ, ਮੰਜੀ ਸਾਹਿਬ, ਚਾਂਦਨੀ, ਚੋਰ ਅਤੇ ਰੋਸ਼ਨੀ ਦਾ ਪ੍ਰਬੰਧ ਹੋਣਾ ਅਤਿਅੰਤ ਜ਼ਰੂਰੀ ਹੈ। ਇਹ ਚੀਜਾਂ ਕਿਸੇ ਵਹਿਮ-ਭਰਮ ਜਾਂ ਅੰਧ ਵਿਸ਼ਵਾਸ ਅਧੀਨ ਨਹੀਂ ਸਗੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਭਾਲ ਅਤੇ ਸਤਿਕਾਰ ਹਿਤ ਜ਼ਰੂਰੀ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਬਹੁਤ ਸਾਰੀਆਂ ਮਨਮਤਿ ਦੀਆਂ ਗੱਲਾਂ ਕਰਨ ਤੋਂ ਵਰਜਿਆ ਗਿਆ ਹੈ। ਇਹ ਗੱਲਾਂ ਹਨ ਆਰਤੀ ਕਰਨੀ, ਭੋਗ ਲਾਉਣਾ, ਜੋਤਾਂ ਜਗਾਉਣੀਆਂ, ਟੱਲ ਖੜਕਾਉਣੇ, ਪਾਵਿਆਂ ਨੂੰ ਮੁੱਠੀਆਂ ਭਰਨੀਆਂ, ਮੰਜੀ ਸਾਹਿਬ ਹੇਠਾਂ ਪਾਣੀ ਰੱਖਣਾ, ਮੂਰਤੀਆਂ ਰੱਖਣੀਆਂ, ਗੁਰੂ ਸਾਹਿਬ ਜਾਂ ਸਿੱਖ ਬਜ਼ੁਰਗਾਂ ਦੀਆਂ ਤਸਵੀਰਾਂ ਅੱਗੇ ਮੱਥੇ ਟੇਕਣੇ, ਕਿਸੇ ਮਨੁੱਖ ਦਾ ਪ੍ਰਕਾਸ਼ ਸਮੇਂ ਸੰਗਤ ਵਿਚ ਗਦੇਲਾ, ਆਸਣ, ਕੁਰਸੀ, ਚੌਂਕੀ, ਮੰਜਾ ਆਦਿ ਲਾ ਕੇ ਬੈਠਣਾ ਜਾਂ ਕਿਸੇ ਹੋਰ ਵਿਤਕਰੇ ਨਾਲ ਬੈਠਣਾ, ਨੰਗੇ ਸਿਰ ਬੈਠਣਾ, ਘੁੰਡ ਕੱਢਣਾ ਜਾਂ ਪਰਦਾ ਕਰਨਾ, (ਸੰਗਰਾਂਦ, ਪੂਰਨਮਾਸ਼ੀ, ਮੱਸਿਆ ਆਦਿ) ਮਨਮਤਿ ਦੇ ਤਿਉਹਾਰ ਮਨਾਉਣਾ, ਰੁਮਾਲਾ ਚੁੱਕ ਕੇ ਦਰਸ਼ਨ ਕਰਨਾ ਜਾਂ ਕਰਾਉਣਾ, ਕੀਰਤਨ ਜਾਂ ਵਖਿਆਨ ਦੌਰਾਨ ਪਾਠ ਕਰਨਾ ਆਦਿ। ਸੰਗਤਾਂ ਅਤੇ ਪ੍ਰਬੰਧਕਾਂ ਨੂੰ ਚਾਹੀਦਾ ਹੈ ਕਿ ਉਹ ਇਨ੍ਹਾਂ ਗੱਲਾਂ ਨੂੰ ਨਾ ਕਰਨ। ਜੇਕਰ ਗੁਰਸਿਖ ਦੀ ਨਿੱਤ ਦੀ ਮਰਿਯਾਦਾ ਜ਼ਰੂਰੀ ਹੈ ਤਾਂ ਗੁਰਦੁਆਰੇ ਦੀ ਮਰਿਯਾਦਾ ਵੀ 'ਸਿੱਖ ਰਹਿਤ ਮਰਿਯਾਦਾ' ਦੇ ਅਨੁਕੂਲ ਹੀ ਹੋਣੀ ਚਾਹੀਦੀ ਹੈ।

ਗੁਰਦੁਆਰਾ ਸਾਹਿਬ ਦੀ ਨਿੱਤ ਦੀ ਮਰਿਯਾਦਾ ਵਿਚ ਅੰਮ੍ਰਿਤ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ

ਜੀ ਦਾ ਪ੍ਰਕਾਸ਼, ਕੀਰਤਨ, ਕਥਾ, ਵਖਿਆਨ, ਅਨੰਦ ਸਾਹਿਬ, ਅਰਦਾਸ, ਫ਼ਤਹ, ਸਤਿ ਸ੍ਰੀ ਅਕਾਲ ਦਾ ਜੈਕਾਰਾ ਅਤੇ ਹੁਕਮ ਸ਼ਾਮਲ ਹਨ। ਸ਼ਾਮ ਨੂੰ ਰਹਿਰਾਸ, ਕਥਾ-ਕੀਰਤਨ ਅਤੇ ਫਿਰ ਸੋਹਿਲਾ ਦਾ ਪਾਠ ਅਤੇ ਸੁਖ-ਆਸਨ ਗੁਰਦੁਆਰਾ ਸਾਹਿਬ ਵਿਚ ਜ਼ਰੂਰੀ ਹਨ। ਇਸ ਸਾਰੀ ਮਰਿਆਦਾ ਨੂੰ ਪੂਰਾ ਕਰਨ ਲਈ ਇਹ ਜ਼ਰੂਰੀ ਹੋ ਜਾਂਦਾ ਹੈ ਕਿ ਗ੍ਰੰਥੀ ਸਿੰਘ ਪਾਠ, ਕਥਾ ਅਤੇ ਕੀਰਤਨ ਕਰਨ ਦੇ ਸਮੱਰਥ ਹੋਣ। ਚੰਗੇ ਸਿਖਿਅਤ ਗ੍ਰੰਥੀ ਸਿੰਘਾਂ ਦੇ ਪ੍ਰਬੰਧ ਲਈ ਗੁਰਦੁਆਰਿਆਂ ਦੀਆਂ ਕਮੇਟੀਆਂ ਨੂੰ ਚੰਗੀ ਤਨਖਾਹ ਦੇਣ ਬਾਰੇ ਸੋਚਣਾ ਚਾਹੀਦਾ ਹੈ। ਇਮਾਰਤਾਂ ਖੜ੍ਹੀਆਂ ਕਰਨ ਤੇ ਅਤੇ ਪਲਾਟ ਖਰੀਦਣ ਤੇ ਤਾਂ ਕਮੇਟੀਆਂ ਖ਼ੂਬ ਮਾਇਆ ਖਰਚ ਕਰ ਦਿੰਦੀਆਂ ਹਨ ਪਰ ਗ੍ਰੰਥੀ ਸਿੰਘ ਦੀ ਚੋਣ ਵੇਲੇ ਅਤੇ ਉਸ ਦੀ ਤਨਖਾਹ ਨਿਸ਼ਚਿਤ ਕਰਨ ਵੇਲੇ ਆਪਣੇ ਹੱਥ ਘੁੱਟ ਲੈਂਦੀਆਂ ਹਨ। ਇਸ ਮਾਮਲੇ ਵਿਚ, ਜੋ ਕਿ ਬਹੁਤ ਹੀ ਜ਼ਰੂਰੀ ਹੈ, ਬੱਸ ਗੁਜ਼ਾਰਾ ਜਿਹਾ ਕਰਨ ਬਾਰੇ ਸੋਚਿਆ ਜਾਂਦਾ ਹੈ। ਫਿਰ ਪ੍ਰਬੰਧਕ ਸ਼ਿਕਾਇਤ ਕਰਦੇ ਹਨ ਕਿ ਸੰਗਤ ਨਹੀਂ ਆਉਂਦੀ। ਪਹਿਲਾਂ ਤਾਂ ਉਹ ਆਪਣੀ ਪੀੜ੍ਹੀ ਥੱਲੇ ਸੋਟਾ ਫੇਰਨ ਕਿ ਉਨ੍ਹਾਂ ਨੇ ਸੰਗਤ ਲਈ ਪ੍ਰਬੰਧ ਕੀ ਕੀਤਾ ਹੈ? ਬਹੁਤ ਸਾਰੇ ਪ੍ਰਬੰਧਕ ਮੈਂਬਰ ਅਤੇ ਉਨ੍ਹਾਂ ਦੇ ਪਰਿਵਾਰ ਖ਼ੁਦ ਵੀ ਗੁਰਦੁਆਰਿਆਂ ਦੀ ਨਿੱਤ ਹਾਜ਼ਰੀ ਨਹੀਂ ਭਰਦੇ।

ਜੇਕਰ ਗੁਰਦੁਆਰੇ ਵਿਚ ਕਥਾ, ਕੀਰਤਨ ਅਤੇ ਵਖਿਆਨ ਦਾ ਯੋਗ ਪ੍ਰਬੰਧ ਹੋਵੇ ਤਾਂ ਸੰਗਤ ਲਾਜ਼ਮੀ ਤੌਰ ਤੇ ਆਉਂਦੀ ਹੈ। ਇਸ ਗੱਲ ਦੀ ਪੁਸ਼ਟੀ ਵੱਡੇ ਇਤਿਹਾਸਕ ਗੁਰਦੁਆਰਿਆਂ ਵਿਚ ਕਥਾ-ਕੀਰਤਨ ਸਮੇਂ ਸੰਗਤਾਂ ਦੀ ਉਚੇਚੀ ਹਾਜ਼ਰੀ ਤੋਂ ਭਲੀ-ਭਾਂਤ ਹੁੰਦੀ ਹੈ। ਲੁਧਿਆਣਾ ਜਾਂ ਹੋਰ ਕਈ ਵੱਡੇ ਸ਼ਹਿਰਾਂ ਵਿਚ ਕੁੱਝ ਅਣਇਤਿਹਾਸਕ ਗੁਰਦੁਆਰਿਆਂ ਵਿਚ ਵੀ ਵਧੀਆ ਕਥਾ-ਵਾਚਕਾਂ ਅਤੇ ਰਾਗੀ ਜਥਿਆਂ ਦਾ ਬਾਕਾਇਦਾ ਪ੍ਰਬੰਧ ਹੈ। ਇਨ੍ਹਾਂ ਗੁਰਦੁਆਰਿਆਂ ਵਿਚ ਸਵੇਰੇ-ਸ਼ਾਮ ਸੰਗਤ ਦੀ ਚੰਗੀ ਹਾਜ਼ਰੀ ਹੁੰਦੀ ਹੈ।

ਕੀਰਤਨ ਬਾਰੇ 'ਸਿੱਖ ਰਹਿਤ ਮਰਿਯਾਦਾ' ਵਿਚ ਸਪੱਸ਼ਟ ਆਦੇਸ਼ ਹੈ ਕਿ 'ਕੀਰਤਨ ਗੁਰਬਾਣੀ ਨੂੰ ਰਾਗਾਂ ਵਿਚ ਉਚਾਰਨ ਕਰਨ ਨੂੰ ਕਹਿੰਦੇ ਹਨ। ਸੰਗਤ ਵਿਚ ਕੀਰਤਨ ਕੇਵਲ ਗੁਰਬਾਣੀ ਜਾਂ ਇਸ ਦੀ ਵਿਆਖਿਆ-ਸਰੂਪ ਰਚਨਾ ਭਾਈ ਗੁਰਦਾਸ ਜੀ ਤੇ ਭਾਈ ਨੰਦ ਲਾਲ ਜੀ ਦੀ ਬਾਣੀ ਦਾ ਹੋ ਸਕਦਾ ਹੈ।' ਮਨਘੜਤ ਜਾਂ ਆਪਣੇ ਕੋਲੋਂ ਜੋੜ ਕੇ ਧਾਰਨਾ ਲਾਉਣੀ ਗਲਤ ਹੈ। ਜੇ ਧਾਰਨਾ ਬਣਾਉਣੀ ਵੀ ਹੈ ਤਾਂ ਗੁਰਬਾਣੀ ਦੀ ਤੁਕ ਦੀ ਹੀ ਬਣਾਈ ਜਾਵੇ। ਧਾਰਨਾ ਦਾ ਭਾਵ ਹੁੰਦਾ ਹੈ ਕਿ ਸੰਗਤ ਨੂੰ ਨਾਲ-ਨਾਲ ਗਾਇਨ ਕਰਨ ਲਈ ਸ਼ਾਮਲ ਕਰਨਾ। ਗੁਰਬਾਣੀ ਦੇ ਬਹੁਤ ਸਾਰੇ ਸ਼ਬਦ ਰੋਜ਼ਾਨਾ ਸੰਗਤ ਵਿਚ ਜਾਣ ਵਾਲੇ ਲੋਕਾਂ ਦੇ ਮੂੰਹ ਚੜ੍ਹ ਜਾਂਦੇ ਹਨ। ਇਨ੍ਹਾਂ ਸ਼ਬਦਾਂ ਦਾ ਗਾਇਨ ਸੰਗਤੀ ਤੌਰ ਤੇ ਕੀਤਾ ਜਾ ਸਕਦਾ ਹੈ ਪਰ ਆਪਣੇ ਕੋਲੋਂ ਕੋਈ ਕਵਿਤਾ ਦੀ ਲਾਈਨ ਜੋੜ ਕੇ ਸੰਗਤ ਨੂੰ ਨਾਲ-ਨਾਲ ਜਾਂ ਪਿੱਛੇ-ਪਿੱਛੇ ਬੋਲਣ ਲਈ ਕਹਿਣਾ ਮਨਮਤਿ ਹੈ।

ਕਥਾ ਬਾਰੇ ਵੀ ਸਿੱਖਿਆ ਦਿੱਤੀ ਗਈ ਹੈ ਕਿ 'ਕਥਾ ਦਸ ਗੁਰੂ ਸਾਹਿਬਾਨ ਦੀ ਬਾਣੀ ਜਾਂ ਭਾਈ ਗੁਰਦਾਸ, ਭਾਈ ਨੰਦ ਲਾਲ ਜਾਂ ਕਿਸੇ ਹੋਰ ਪ੍ਰਮਾਣੀਕ ਪੰਥਕ ਪੁਸਤਕ ਜਾਂ ਇਤਿਹਾਸ ਦੀਆਂ ਪੁਸਤਕਾਂ (ਜੋ ਗੁਰਮਤਿ ਅਨੁਕੂਲ ਹੋਣ) ਦੀ ਹੋ ਸਕਦੀ ਹੈ। ਪ੍ਰਮਾਣ ਕਿਸੇ ਮਹਾਤਮਾ ਜਾਂ ਪੁਸਤਕ ਦੀ ਉੱਤਮ ਸਿੱਖਿਆ ਦਾ ਲਿਆ ਜਾ ਸਕਦਾ ਹੈ।' ਇਸੇ ਤਰ੍ਹਾਂ ਵਖਿਆਨ ਬਾਰੇ ਦਰਜ ਹੈ ਕਿ 'ਗੁਰਦੁਆਰੇ ਵਿਚ ਗੁਰਮਤਿ ਤੋਂ ਵਿਰੁਧ ਕੋਈ ਵਖਿਆਨ ਨਹੀਂ ਹੋ ਸਕਦਾ।'

ਇਕ ਗੱਲ ਹੋਰ ਖ਼ਾਸ ਅਹਿਮੀਅਤ ਰੱਖਦੀ ਹੈ ਉਹ ਇਹ ਹੈ ਕਿ 'ਸੰਗਤ ਵਿਚ ਇਕ ਵਕਤ ਇਕੋ ਗੱਲ ਹੋਣੀ ਚਾਹੀਏ-'ਕੀਰਤਨ ਜਾਂ ਕਥਾ, ਵਖਿਆਨ ਜਾਂ ਪਾਠ।' ਗੁਰਦੁਆਰਿਆਂ ਵਿਚ ਇਹ ਆਮ ਦੇਖਣ ਨੂੰ ਮਿਲਦਾ ਹੈ ਕਿ ਦਰਬਾਰ ਸਾਹਿਬ ਵਿਚ ਕੀਰਤਨ ਜਾਂ ਕਥਾ ਦਾ

ਪ੍ਰਵਾਹ ਚੱਲ ਰਿਹਾ ਹੁੰਦਾ ਹੈ ਤੇ ਉਸੇ ਸਮੇਂ ਕਈ ਸ਼ਰਧਾਲੂ ਹੱਥਾਂ ਵਿਚ ਗੁਟਕੇ ਫੜੀ ਪਾਠ ਕਰ ਰਹ ਹੁੰਦੇ ਹਨ। ਇਕ ਸਮੇਂ ਇਕ ਹੀ ਕੰਮ ਠੀਕ ਹੋ ਸਕਦਾ ਹੈ। ਇਸ ਲਈ ਗੁਰਦੁਆਰੇ ਵਿਚ ਜਾ ਕੇ ਉਥੇ ਹੋ ਰਹੀ ਕਥਾ ਜਾਂ ਕੀਰਤਨ ਦਾ ਲਾਭ ਪ੍ਰਾਪਤ ਕਰਨਾ ਚਾਹੀਦਾ ਹੈ। ਨਿਤਨੇਮ ਦਾ ਪਾਠ ਘਰ ਵਿਚ ਹੀ ਇਕਾਂਤ ਵਿਚ ਬੈਠ ਕੇ ਇਕਾਗਰ-ਚਿਤ ਹੋ ਕੇ ਕੀਤਾ ਜਾਣਾ ਚਾਹੀਦਾ ਹੈ।

'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੱਥਾ ਟੇਕਣਾ, ਗੁਰੂ-ਰੂਪ ਸੰਗਤ ਦੇ ਅਦਬ ਨਾਲ ਦਰਸ਼ਨ ਕਰਨੇ ਤੇ ਆਵਾਜ਼ਾ ਲੈਣਾ ਜਾਂ ਸੁਣਨਾ, ਸਤਿਗੁਰੂ ਦੇ 'ਦਰਸ਼ਨ' ਹਨ। ਵਾਕ ਲੈਣ ਤੋਂ ਬਿਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਰੁਮਾਲਾ ਚੁੱਕ ਕੇ ਦਰਸ਼ਨ ਕਰਨਾ ਜਾਂ ਕਰਾਉਣਾ ਮਨਮੱਤ ਹੈ।' 'ਸਿੱਖ ਰਹਿਤ ਮਰਿਯਾਦਾ' ਵਿਚ ਦਰਜ ਇਹ ਸ਼ਬਦ 'ਸਤਿਗੁਰੂ ਦੇ ਦਰਸ਼ਨ' ਦੀ ਸਪੱਸ਼ਟ ਵਿਆਖਿਆ ਕਰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸ਼ਬਦ-ਗੁਰੂ ਹਨ ਦੇਹਧਾਰੀ ਗੁਰੂ ਨਹੀਂ ਹਨ। ਇਸ ਲਈ ਜੋ ਗੱਲਾਂ ਦੇਹ ਤੇ ਲਾਗੂ ਹੁੰਦੀਆਂ ਹਨ ਉਹ ਸ਼ਬਦ ਤੇ ਲਾਗੂ ਨਹੀਂ ਹੁੰਦੀਆਂ। ਕੁਝ ਲੋਕ 'ਜ਼ਾਹਰਾ-ਜ਼ਹੂਰ' ਜਾਂ 'ਹਾਜ਼ਰਾ-ਹਜ਼ੂਰ ਸਤਿਗੁਰੂ' ਸ਼ਬਦਾਂ ਦੇ ਅਰਥ ਬਿਲਕੁਲ ਗਲਤ ਕੱਢਦੇ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਉਸ ਤਰ੍ਹਾਂ ਹੀ ਵਿਹਾਰ ਕਰਦੇ ਹਨ ਜਿਵੇਂ ਕਿਸੇ ਦੇਹਧਾਰੀ ਗੁਰੂ ਨਾਲ ਕੀਤਾ ਜਾਂਦਾ ਹੈ। ਸ਼ਬਦ-ਗੁਰੂ ਨੂੰ ਗਰਮੀ ਅਤੇ ਸਰਦੀ ਤੋਂ ਬਚਾਉਣ ਦੇ ਉਪਰਾਲੇ ਕਰਦੇ ਹਨ। ਸ਼ਬਦ-ਗੁਰੂ ਦੀ ਪਿਆਸ ਅਤੇ ਭੁੱਖ ਨੂੰ ਮਿਟਾਉਣ ਲਈ ਜਲ ਅਤੇ ਲੰਗਰ ਦਾ ਭੋਗ ਲੁਆਉਂਦੇ ਹਨ। ਇਹ ਸਾਰੀ ਅਗਿਆਨਤਾ ਸ਼ਬਦ-ਗੁਰੂ ਅਤੇ ਦੇਹ ਧਾਰੀ ਗੁਰੂ ਵਿਚਲੇ ਅੰਤਰ ਨੂੰ ਨਾ ਸਮਝਣ ਕਰ ਕੇ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਬੈਠ ਕੇ ਕਥਾ-ਕੀਰਤਨ ਇਕਾਗਰਚਿਤ ਹੋ ਕੇ ਸੁਣਨਾ ਅਤੇ ਗੁਰਬਾਣੀ ਦੀ ਵੀਚਾਰ ਕਰ ਕੇ ਆਪਣੇ ਅਮਲੀ ਜੀਵਨ ਵਿਚ ਉਸ ਨੂੰ ਅਪਨਾਉਣਾ ਹੀ ਸ਼ਬਦ-ਗੁਰੂ ਦਾ ਅਸਲੀ ਸਤਿਕਾਰ ਹੈ। ਪ੍ਰਕਾਸ਼ ਦਾ ਸਥਾਨ ਸਾਫ-ਸੁਥਰਾ ਹੋਣਾ ਚਾਹੀਦਾ ਹੈ। ਗਦੇਲੇ ਅਤੇ ਰੁਮਾਲੇ ਸਾਫ-ਸੁਥਰੇ ਅਤੇ ਵਧੀਆ ਹੋਣ। ਚਾਂਦਨੀ ਅਤੇ ਚੌਰ ਅਦਬ-ਸਤਿਕਾਰ ਦੇ ਸੂਚਕ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼, ਪਾਠ ਅਤੇ ਸੁਖ-ਆਸਨ ਬੜੇ ਪਿਆਰ-ਸਤਿਕਾਰ ਨਾਲ ਕੀਤਾ ਜਾਣਾ ਚਾਹੀਦਾ ਹੈ। ਸਥਾਨ ਨੂੰ ਸੁਗੰਧਿਤ ਕਰਨ ਲਈ ਅਗਰਬੱਤੀ ਵਰਤੀ ਜਾ ਸਕਦੀ ਹੈ ਪਰ ਕਿਸੇ ਭਰਮ ਲਈ ਨਹੀਂ।

ਆਰਤੀ ਉਤਾਰਨਾ, ਭੋਗ ਲੁਆਉਣਾ, ਜੋਤਾਂ ਜਗਾਉਣੀਆਂ, ਟੱਲ ਖੜਕਾਉਣੇ ਆਦਿ ਦੀ ਮਨਾਹੀ ਹੈ। ਇਹ ਗੱਲਾਂ ਗੁਰਮਤਿ ਦੇ ਵਿਰੁੱਧ ਹਨ। ਇਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਘੂੜੇ ਦਾ ਪਾਵਿਆ ਨੂੰ ਘੁੱਟਣਾ ਜਾਂ ਮੁੱਠੀਆਂ ਭਰੀਆਂ ਇਸ ਕਰਕੇ ਗਲਤ ਹਨ ਕਿਉਂਕਿ ਆਪ ਜੀ ਦੇਹ ਧਾਰੀ ਗੁਰੂ ਨਹੀਂ ਹਨ। ਮੱਥਾ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਟੇਕਣਾ ਹੈ, ਕੰਧਾਂ ਜਾਂ ਥੜ੍ਹਿਆਂ ਤੇ ਨਹੀਂ। ਗੁਰੂ ਸਾਹਿਬਾਨ ਜਾਂ ਸਿੱਖ ਬਜ਼ੁਰਗਾਂ ਦੀਆਂ ਤਸਵੀਰਾਂ ਅੱਗੇ ਮੱਥੇ ਟੇਕਣ ਤੋਂ ਵੀ 'ਸਿੱਖ ਰਹਿਤ ਮਰਿਯਾਦਾ' ਵਿਚ ਰੋਕਿਆ ਗਿਆ ਹੈ।

ਗੁਰਦੁਆਰਾ ਸਾਹਿਬ ਦੇ ਅੰਦਰ ਜਾਣ ਲੱਗਿਆਂ ਜੋੜੇ ਲਾਹ ਕੇ ਜਾਣ ਦੀ ਹਦਾਇਤ ਹੈ। ਜੇ ਪੈਰ ਮੈਲੇ ਜਾਂ ਗੰਦੇ ਹੋਣ ਤਾਂ ਧੋ ਲੈਣੇ ਚਾਹੀਦੇ ਹਨ ਪਰ ਧੋ ਕੇ ਸੁਕਾਉਣੇ ਜ਼ਰੂਰੀ ਹਨ। ਗੁਰਦੁਆਰਿਆਂ ਵਿਚ ਪੈਰ ਧੋਣ ਦਾ ਪ੍ਰਬੰਧ ਕੀਤਾ ਹੁੰਦਾ ਹੈ ਪਰ ਗਿੱਲੇ ਪੈਰਾਂ ਨਾਲ ਹੀ ਸੰਗਤ ਦੇ ਅੰਦਰ ਜਾਣ ਨਾਲ ਫ਼ਰਸ਼ ਵੀ ਖਰਾਬ ਹੋ ਜਾਂਦਾ ਹੈ। ਪੈਰ ਧੋਣ ਦਾ ਮਤਲਬ ਕੇਵਲ ਪੈਰਾਂ ਦੀ ਸਫਾਈ ਤੋਂ ਹੈ ਹੋਰ ਕਿਸੇ ਵਹਿਮ ਕਰ ਕੇ ਨਹੀਂ।

ਗੁਰਦੁਆਰੇ ਵਿਚ ਸੰਗਤ ਵਿਚ ਬੈਠਦੇ ਸਮੇਂ ਕਿਸੇ ਵੀ ਕਿਸਮ ਦੇ ਵਿਤਕਰੇ ਦੀ ਕੋਈ ਗੁੰਜਾਇਸ਼ ਨਹੀਂ ਹੈ। ਸੰਗਤ ਵਿਚ ਸਿੱਖ-ਅਸਿੱਖ, ਛੂਤ-ਛਾਤ, ਜਾਤ-ਪਾਤ ਜਾਂ ਊਚ-ਨੀਚ ਦਾ

ਵਿਤਕਰਾ ਪ੍ਰਵਾਨ ਨਹੀਂ ਹੈ। ਏਨਾ ਜ਼ਰੂਰ ਹੈ ਕਿ ਕਿਸੇ ਦੀ ਵੀ ਨੰਗੇ ਸਿਰ ਬੈਠਣ ਦੀ ਜਾਂ ਸਿੱਖ ਧਰਮ ਤੋਂ ਵਿਵਰਜਿਤ ਤਮਾਕੂ ਆਦਿ ਕੋਈ ਚੀਜ਼ ਨਾਲ ਰੱਖਣ ਦੀ ਸਖਤ ਮਨਾਹੀ ਹੈ।

ਨਿਸ਼ਾਨ ਸਾਹਿਬ ਅਤੇ ਨਗਾਰਾ ਬਿਲਕੁਲ ਉਵੇਂ ਹੀ ਅਦਬ, ਚੜ੍ਹਦੀ ਕਲਾ ਅਤੇ ਪਿਆਰ ਦੇ ਪ੍ਰਤੀਕ ਹਨ ਜਿਵੇਂ ਪੰਘੂੜਾ ਸਾਹਿਬ, ਚਾਂਦਨੀ ਅਤੇ ਚੌਰ। ਇਹ ਸਾਰੀਆਂ ਵਸਤਾਂ ਅਸਲ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰਤਾ, ਵਿਸ਼ੇਸ਼ਤਾ ਅਤੇ ਉੱਚਤਾ ਦਰਸਾਉਣ ਲਈ ਹਨ। ਇਹ ਵਸਤਾਂ ਸਿੱਖ-ਪੰਥ ਦੀ ਚੜ੍ਹਦੀ-ਕਲਾ, ਜਿੱਤ ਅਤੇ ਮਾਨ-ਸਤਿਕਾਰ ਦੀਆਂ ਪ੍ਰਤੀਕ ਹਨ। ਇਹ ਉਹ ਰਵਾਇਤੀ ਚਿੰਨ ਹਨ ਜਿਨ੍ਹਾਂ ਦੇ ਬੜੇ ਹੀ ਡੂੰਘੇ ਅਰਥ ਹਨ। ਇਹ ਸਾਰੀਆਂ ਚੀਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੰਸਾਰ ਦੀ ਹੋਰ ਕਿਸੇ ਵੀ ਪੁਸਤਕ ਨਾਲੋਂ ਵਖਰਿਆਉਂਦੀਆਂ ਹਨ। ਕਿਉਂ ਕਿ ਇਹ ਗ੍ਰੰਥ ਕੇਵਲ ਗ੍ਰੰਥ ਨਹੀਂ ਹੈ ਸਗੋਂ ਗੁਰੂ ਵੀ ਹੈ। ਸ਼ਬਦ-ਗੁਰੂ ਗੁਰੂ ਸਾਹਿਬਾਨ ਅਤੇ ਭਗਤ-ਸਾਹਿਬਾਨ ਦੀ ਪਵਿੱਤਰ ਬਾਣੀ ਦਾ ਖਜ਼ਾਨਾ ਹੈ। ਇਸ ਵਿਚ ਦਸ ਗੁਰੂ ਸਾਹਿਬਾਨ ਦੀ ਜੋਤਿ ਵਿਆਪਕ ਹੈ। ਇਸ ਲਈ ਇਸ ਸ਼ਬਦ-ਗੁਰੂ ਦਾ ਸਤਿਕਾਰ ਹੀ ਅਸਲ ਅਰਥਾਂ ਵਿਚ ਗੁਰਦੁਆਰੇ ਦਾ ਸਤਿਕਾਰ ਹੈ।

ਗੁਰਦੁਆਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਿਲਕੁਲ ਅੱਗੇ 'ਗੁਰੂ ਦੀ ਗੋਲਕ' ਜ਼ਰੂਰ ਹੁੰਦੀ ਹੈ। ਗੋਲਕ ਵਿਚ ਸੰਗਤਾਂ ਭੇਟਾ ਜਾਂ ਦਸਵੰਧ ਚੜ੍ਹਾਉਂਦੀਆਂ ਹਨ। ਇਸ ਨੂੰ ਚੜ੍ਹਾਵਾ ਵੀ ਕਿਹਾ ਜਾਂਦਾ ਹੈ। ਇਸ ਤੱਥ ਬਾਰੇ ਕੋਈ ਦੋ ਰਾਵਾਂ ਨਹੀਂ ਹਨ ਕਿ ਕਿਸੇ ਵੀ ਸੰਸਥਾ ਨੂੰ ਚਲਾਉਣ ਲਈ ਮਾਇਆ ਜ਼ਰੂਰੀ ਹੈ। ਸੰਸਥਾ ਦੀ ਬੁਨਿਆਦ ਵੀ ਮਾਇਆ ਨਾਲ ਹੀ ਰੱਖੀ ਜਾਂਦੀ ਹੈ।

ਬੇਸ਼ਕ ਮਾਇਆ ਸੰਸਥਾ ਵਿਚ ਕੁਰੀਤੀਆਂ ਅਤੇ ਝਗੜੇ ਦਾ ਕਾਰਨ ਵੀ ਬਣਦੀ ਹੈ ਪਰ ਇਹ ਵੀ ਇਕ ਹਕੀਕਤ ਹੈ ਕਿ ਚੰਗੇ ਕੰਮ ਵੀ ਇਸ ਮਾਇਆ ਦੀ ਚੰਗੀ ਵਰਤੋਂ ਸਦਕਾ ਹੁੰਦੇ ਹਨ। ਗੁਰਦੁਆਰੇ ਵਿਚ 'ਗੁਰੂ ਦੀ ਗੋਲਕ' ਦੇ ਨਾਲ-ਨਾਲ 'ਗੁਰੂ ਕਾ ਲੰਗਰ' ਅਤੇ 'ਕੜਾਹ ਪ੍ਰਸ਼ਾਦ' ਦੀ ਮਰਿਯਾਦਾ ਵੀ ਲਾਗੂ ਹੈ। ਲੰਗਰ ਅਤੇ ਕੜਾਹ ਪ੍ਰਸ਼ਾਦ ਬਗੈਰ ਮਾਇਆ ਤੋਂ ਨਹੀਂ ਤਿਆਰ ਕੀਤੇ ਜਾ ਸਕਦੇ। ਲੰਗਰ ਨੂੰ ਸ੍ਰੀ ਗੁਰੂ ਅਮਰਦਾਸ ਜੀ ਨੇ ਤਾਂ ਏਨੀ ਅਹਿਮੀਅਤ ਦਿੱਤੀ ਸੀ ਕਿ ਲੰਗਰ ਛਕੇ ਬਿਨਾਂ ਕੋਈ ਉਨ੍ਹਾਂ ਦੇ ਦਰਸ਼ਨ ਹੀ ਨਹੀਂ ਸੀ ਕਰ ਸਕਦਾ।

'ਗੁਰੂ ਦੇ ਲੰਗਰ ਤੋਂ ਇਲਾਵਾ ਗੁਰਦੁਆਰਿਆਂ ਵਿਚ ਬਿਸਤਰਿਆਂ ਅਤੇ ਭਾਂਡਿਆਂ ਦਾ ਵੀ ਪ੍ਰਬੰਧ ਹੁੰਦਾ ਹੈ। ਚੰਗੇ ਗੁਰਦੁਆਰਿਆਂ ਵਿਚ ਲਾਇਬਰੇਰੀ, ਡਿਸਪੈਂਸਰੀ ਅਤੇ ਸਕੂਲ ਦਾ ਵੀ ਪ੍ਰਬੰਧ ਕੀਤਾ ਜਾਂਦਾ ਹੈ। ਇਨ੍ਹਾਂ ਸਾਰੇ ਕੰਮਾਂ ਲਈ ਬਿਨਾ-ਸ਼ੱਕ ਮਾਇਆ ਦੀ ਲੋੜ ਹੈ। ਇਹ ਮਾਇਆ ਸੰਗਤ ਤੋਂ ਹੀ ਭੇਟਾ, ਚੜ੍ਹਾਵੇ ਜਾਂ ਦਸਵੰਧ ਦੇ ਰੂਪ ਵਿਚ ਆਉਂਦੀ ਹੈ।

ਜੇਕਰ ਚੰਗੇ ਕਥਾ-ਵਾਚਕ ਅਤੇ ਕੀਰਤਨ ਕਰਨ ਵਾਲੇ ਰਾਗੀ ਨਿਯੁਕਤ ਕਰਨੇ ਹੋਣ ਤਾਂ ਉਨ੍ਹਾਂ ਦੀ ਉਪਜੀਵਕਾ ਲਈ ਤਨਖਾਹਾਂ ਦੇਣ ਲਈ ਵੀ ਮਾਇਆ ਦੀ ਲੋੜ ਹੈ। ਬਿਨਾਂ ਤਨਖਾਹ ਤੋਂ ਤਾਂ ਉਹੀ ਵਿਅਕਤੀ ਸੇਵਾ ਨਿਭਾਅ ਸਕਦੇ ਹਨ ਜਿਨ੍ਹਾਂ ਕੋਲ ਉਪਜੀਵਕਾ ਲਈ ਹੋਰ ਕੋਈ ਸਾਧਨ ਹੋਵੇ। ਜੇਕਰ ਕੋਈ ਵਿਅਕਤੀ ਆਪਣਾ ਪੂਰਾ ਸਮਾਂ ਹੀ ਗੁਰਦੁਆਰੇ ਦੀ ਮਰਿਯਾਦਾ ਵਾਸਤੇ ਲਾਉਂਦਾ ਹੈ ਤਾਂ ਉਸ ਦੇ ਅਤੇ ਉਸ ਦੇ ਪਰਿਵਾਰ ਦੇ ਗੁਜ਼ਾਰੇ ਲਈ ਤਾਂ ਮਾਇਆ ਚਾਹੀਦੀ ਹੀ ਹੈ। ਕੁਝ ਲੋਕ ਪੁਜਾਰੀ-ਸ੍ਰੇਣੀ ਕਾਇਮ ਕਰਨ ਦੇ ਵਿਚਾਰ ਦਾ ਵਿਰੋਧ ਇਸ ਬਿਨਾਅ ਤੇ ਕਰਦੇ ਹਨ ਕਿ ਹਰ ਗੁਰਸਿਖ ਨੂੰ ਆਪਣੇ ਹੋਰ ਕਾਰ-ਵਿਹਾਰ ਦੇ ਨਾਲ ਗੁਰਦੁਆਰੇ ਦੀ ਮਰਿਯਾਦਾ ਵਿਚ ਹਿੱਸਾ ਪਾਉਣਾ ਚਾਹੀਦਾ ਹੈ ਅਤੇ ਪੱਕੇ ਤੌਰ ਤੇ ਸੇਵਾਦਾਰ ਜਾਂ ਗ੍ਰੰਥੀ ਰੱਖੇ ਜਾਣੇ ਠੀਕ ਨਹੀਂ। ਪੁਜਾਰੀ-ਸ੍ਰੇਣੀ ਪਿਤਾ-ਪੁਰਖੀ ਹੋਣ ਤੋਂ ਬਚਾਉਣ ਲਈ ਸ. ਖਜਾਨ ਸਿੰਘ ਨੇ ਆਪਣੀ ਪੁਸਤਕ 'Philosphy of the Sikh Religion' ਵਿਚ ਇਹ ਵਿਚਾਰ ਪੇਸ਼ ਕੀਤਾ ਹੈ ਕਿ ਗ੍ਰੰਥੀ ਸਿੰਘਾਂ ਦੀ ਔਲਾਦ ਨੂੰ

ਹੋਰ ਕਿੱਤਿਆਂ ਵਿਚ ਪੈ ਜਾਣਾ ਚਾਹੀਦਾ ਹੈ। ਇਹ ਗੱਲ ਤਾਂ ਮੰਨੀ ਜਾ ਸਕਦੀ ਹੈ ਕਿ ਕਿਸੇ ਵਿਅਕਤੀ ਦੀ ਔਲਾਦ ਆਪਣੀ ਰੁਚੀ ਮੁਤਾਬਿਕ ਪਿਤਾ ਵਾਲਾ ਕਿੱਤਾ ਛੱਡ ਕੇ ਕੋਈ ਹੋਰ ਕਿੱਤਾ ਅਪਨਾ ਲਵੇ ਪਰ ਇਹ ਸ਼ਰਤ ਠੋਸੀ ਨਹੀਂ ਜਾ ਸਕਦੀ ਕਿ ਔਲਾਦ ਪਿਤਾ ਵਾਲਾ ਕਿੱਤਾ ਅਪਨਾਵੇ ਹੀ ਨਾ।

ਜਦੋਂ ਗੁਰਦੁਆਰਿਆਂ ਨੇ ਵੱਡੇ ਪੱਧਰ ਤੇ ਲੰਗਰ, ਲਾਇਬਰੇਰੀ, ਡਿਸਪੈਂਸਰੀ, ਸਰਾਂ, ਸਕੂਲ, ਦਸਤਕਾਰੀ ਕੇਂਦਰ ਆਦਿ ਦੀ ਸੇਵਾ ਨਿਭਾਉਣੀ ਹੈ ਤਾਂ ਇਹ ਜ਼ਰੂਰੀ ਹੋ ਜਾਂਦਾ ਹੈ ਕਿ ਇਨ੍ਹਾਂ ਸੇਵਾਵਾਂ ਨੂੰ ਨਿਭਾਉਣ ਵਾਲੇ ਪੂਰਾ ਸਮਾਂ (Full-Time) ਦੇਣ ਵਾਲੇ ਸੇਵਾਦਾਰ ਪੱਕੇ ਤੌਰ ਤੇ ਨਿਯੁਕਤ ਹੋਣ। ਜਦੋਂ ਇਹ ਸੇਵਾਦਾਰ ਪੱਕੇ ਤੌਰ ਤੇ ਨਿਯੁਕਤ ਹੋਣਗੇ ਤਾਂ ਉਨ੍ਹਾਂ ਦੇ ਗੁਜ਼ਾਰੇ ਲਈ ਸੇਵਾ-ਫਲ ਵੀ ਨਿਸ਼ਚਿਤ ਕਰਨੇ ਪੈਣਗੇ।

ਪੁਜਾਰੀ-ਸ਼੍ਰੇਣੀ (Priest-class) ਦੇ ਖ਼ਤਰੇ ਦੀ ਸਿੱਖ-ਧਰਮ ਵਿਚ ਗੁੰਜਾਇਸ਼ ਨਹੀਂ ਹੈ। ਗੁਰਮਤਿ ਅਨੁਸਾਰ ਹਰ ਗੁਰਸਿੱਖ ਲਈ ਨਿਤਨੇਮ ਦਾ ਪਾਠ ਕਰਨਾ ਜ਼ਰੂਰੀ ਹੈ। ਹਰ ਗੁਰਸਿੱਖ ਲਈ ਅਰਦਾਸ ਸਿੱਖਣੀ ਜ਼ਰੂਰੀ ਹੈ। ਇਸੇ ਤਰ੍ਹਾਂ ਹਰ ਗੁਰਸਿੱਖ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਰਿਯਾਦਾ ਤੋਂ ਜਾਣੂ ਹੋਣਾ ਜ਼ਰੂਰੀ ਹੈ। ਲੋੜ ਪੈਣ ਤੇ ਕੋਈ ਵੀ ਗੁਰਸਿੱਖ ਪਾਠ ਕਰਨ, ਅਰਦਾਸ ਕਰਨ, ਪ੍ਰਸ਼ਾਦ ਤਿਆਰ ਕਰਨ ਜਾਂ ਹੋਰ ਕੋਈ ਸੰਸਕਾਰ ਨਿਭਾਉਣ ਵਿਚ ਆਪਣਾ ਹਿੱਸਾ ਪਾ ਸਕਦਾ ਹੈ। ਇਹ ਖਤਰਾ ਕੇਵਲ ਉਦੋਂ ਹੀ ਪੈਦਾ ਹੋ ਸਕਦਾ ਹੈ, ਜਦੋਂ ਸਿੱਖਾਂ ਦੀ ਬਹੁ-ਗਿਣਤੀ ਨਿਤਨੇਮ ਅਤੇ ਮਰਿਯਾਦਾ ਤੋਂ ਦੂਰ ਹੋ ਜਾਵੇ ਅਤੇ ਮਰਿਯਾਦਾ ਨਿਭਾਉਣ ਦਾ ਕੰਮ ਕੇਵਲ ਕੁਝ ਵਿਅਕਤੀਆਂ ਤੱਕ ਸੀਮਤ ਹੋ ਜਾਵੇ। ਫਿਰ ਸਾਨੂੰ ਪਾਠ ਕਰਨ ਲਈ ਜਾਂ ਅਰਦਾਸ ਕਰਨ ਲਈ ਕਿਸੇ ਖਾਸ ਵਿਅਕਤੀ ਭਾਵ ਪੁਜਾਰੀ ਦੀ ਲੋੜ ਪਵੇਗੀ।

ਗੁਰਦੁਆਰਿਆਂ ਵਿਚ ਨਿੱਤ ਦੀ ਮਰਿਯਾਦਾ ਦੇ ਨਾਲ-ਨਾਲ ਗੁਰਪੁਰਬ ਮਨਾਉਣ ਦੀ ਵੀ ਮਰਿਯਾਦਾ ਹੈ। ਗੁਰਪੁਰਬ ਮਨਾਉਣ ਦਾ ਸਭ ਤੋਂ ਵੱਡਾ ਮੰਤਵ ਇਹ ਹੈ ਕਿ ਸਬੰਧਿਤ ਗੁਰੂ ਸਾਹਿਬ ਦੀ ਜੀਵਨੀ ਅਤੇ ਸੰਦੇਸ਼ ਤੋਂ ਸੰਗਤਾਂ ਜਾਣੂ ਹੋਣ ਅਤੇ ਉਸ ਸੰਦੇਸ਼ ਨੂੰ ਆਪਣੇ ਜੀਵਨ ਵਿਚ ਢਾਲਣ। ਇਸ ਮੰਤਵ ਲਈ ਪ੍ਰੇਰਨਾ-ਭਰਪੂਰ ਅਤੇ ਖੋਜ-ਭਰਪੂਰ ਵਖਿਆਨ ਕਰਵਾਏ ਜਾਣੇ ਬੇਹੱਦ ਜ਼ਰੂਰੀ ਹਨ। ਟ੍ਰੈਕਟਾਂ ਜਾਂ ਪੈਂਫਲਿਟਾਂ ਦੀ ਸ਼ਕਲ ਵਿਚ ਸਬੰਧਿਤ ਗੁਰੂ ਸਾਹਿਬ ਬਾਰੇ ਜਾਣਕਾਰੀ ਭਰਪੂਰ ਸਾਹਿਤ ਸੰਗਤਾਂ ਵਿਚ ਵੰਡਿਆ ਜਾਣਾ ਚਾਹੀਦਾ ਹੈ।

ਗੁਰਪੁਰਬਾਂ ਤੋਂ ਇਲਾਵਾ ਗੁਰਦੁਆਰਿਆਂ ਵਿਚ ਬਾਬਾ ਫਰੀਦ ਜੀ ਅਤੇ ਹੋਰ ਭਗਤ ਸਾਹਿਬਾਨ, ਜਿੰਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਨਾਲ ਸਬੰਧਿਤ ਜਨਮ-ਦਿਵਸ ਜ਼ਰੂਰ ਮਨਾਏ ਜਾਣੇ ਚਾਹੀਦੇ ਹਨ। ਜੇਕਰ ਜ਼ਿਆਦਾ ਨਾ ਹੋ ਸਕੇ ਤਾਂ ਘੱਟੋ-ਘੱਟ ਉਸ ਦਿਨ ਸਬੰਧਿਤ ਮਹਾਂਪੁਰਸ਼ ਦੀ ਬਾਣੀ ਦਾ ਕੀਰਤਨ ਵਿਸ਼ੇਸ਼ ਅਤੇ ਉਚੇਚੇ ਤੌਰ ਤੇ ਕੀਤਾ ਜਾਵੇ। ਸਬੰਧਿਤ ਮਹਾਂਪੁਰਸ਼ ਦੀ ਬਾਣੀ ਦੇ ਕਿਸੇ ਸ਼ਬਦ ਦੀ ਵਿਆਖਿਆ ਕੀਤੀ ਜਾਵੇ। ਗੁਰਦੁਆਰਾ ਸਾਹਿਬ ਵਿਚ ਲੱਗੇ ਨੋਟਿਸ-ਬੋਰਡ ਤੇ ਇਸ ਬਾਰੇ ਲਿਖਿਆ ਜਾਵੇ ਕਿ ਸਬੰਧਿਤ ਮਹਾਂਪੁਰਸ਼ ਦਾ ਅੱਜ ਜਨਮ-ਦਿਨ ਹੈ। ਇਕ ਅੱਧ ਜਾਣਕਾਰੀ ਭਰਪੂਰ ਵਖਿਆਨ ਕਰਵਾਇਆ ਜਾਵੇ। ਅਜੇ ਤੱਕ ਇਨ੍ਹਾਂ ਮਹਾਂਪੁਰਸ਼ਾਂ ਨੂੰ ਜਾਤਾਂ ਦੇ ਦਾਇਰੇ ਵਿਚ ਬੰਦ ਕਰਕੇ ਯਾਦ ਕੀਤਾ ਜਾ ਰਿਹਾ ਹੈ। ਹੈਰਾਨੀ ਦੀ ਗੱਲ ਇਹ ਹੈ ਕਿ ਇਨ੍ਹਾਂ ਮਹਾਂਪੁਰਸ਼ਾਂ ਨੇ ਜਾਤ-ਪਾਤ ਦੇ ਵਿਰੁੱਧ ਉਚੀ ਆਵਾਜ਼ ਬੁਲੰਦ ਕੀਤੀ ਸੀ ਪਰ ਇਨ੍ਹਾਂ ਦੀ ਯਾਦ ਜਾਤਾਂ ਨੂੰ ਧਿਆਨ ਵਿਚ ਰੱਖ ਕੇ ਮਨਾਈ ਜਾਂਦੀ ਹੈ।

ਗੁਰਦੁਆਰਿਆਂ ਵਿਚ ਸੰਗਰਾਂਦ, ਪੂਰਨਮਾਸ਼ੀ, ਮੱਸਿਆ ਆਦਿ ਨੂੰ ਪੂਰੀ ਅਹਿਮੀਅਤ ਦਿੱਤੀ ਜਾਂਦੀ ਹੈ। 'ਸਿੱਖ ਰਹਿਤ ਮਰਿਯਾਦਾ' ਵਿੱਚ ਇਨ੍ਹਾਂ ਦਿਨਾਂ ਨੂੰ ਨਾ ਮਨਾਉਣ ਦੀ ਹਦਾਇਤ

ਦੇ ਬਾਵਜੂਦ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਅਧੀਨ ਆਉਂਦੇ ਗੁਰਦੁਆਰਿਆਂ ਵਿਚ ਵੀ ਇਨ੍ਹਾਂ ਦਿਨਾਂ ਦੀਆਂ ਬਾਕਾਇਦਾ ਤਾਰੀਖਾਂ ਲਿਖੀਆਂ ਜਾਂਦੀਆਂ ਹਨ ਅਤੇ ਹਰ ਪੱਖੋਂ ਉਚੇਚ ਕੀਤਾ ਜਾਂਦਾ ਹੈ। ਸੰਗਤਾਂ ਦੀ ਅਗਿਆਨਤਾ-ਵੱਸ ਇਨ੍ਹਾਂ ਦਿਨਾਂ ਨੂੰ ਪਵਿੱਤਰ ਜਾਣ ਕੇ ਉਚੇਚੀ ਹਾਜ਼ਰੀ ਭਰਦੀਆਂ ਹਨ। ਪ੍ਰਬੰਧਕਾਂ ਨੂੰ ਉਚੇਚੀ ਹਾਜ਼ਰੀ ਦਾ ਧਿਆਨ ਰੱਖਦੇ ਹੋਏ ਉਚੇਚੇ ਪ੍ਰਬੰਧ ਵੀ ਕਰਨੇ ਪੈਂਦੇ ਹਨ। ਇਹ ਦਿਨ ਥਿੱਤ-ਵਾਰਾਂ ਦੀ ਜਾਣਕਾਰੀ ਹਿਤ ਹਨ, ਇਨ੍ਹਾਂ ਦੀ ਪਵਿੱਤਰਤਾ ਕੋਈ ਨਹੀਂ।

ਗੁਰਦੁਆਰਿਆਂ ਵਿਚ ਗੁਰੂ ਸਾਹਿਬਾਨ, ਪੰਜ ਪਿਆਰਿਆਂ, ਸਾਹਿਬਜ਼ਾਦਿਆਂ, ਸਿੱਖ-ਇਤਿਹਾਸ ਦੇ ਮਹਾਨ ਸ਼ਹੀਦਾਂ, ਭਗਤ ਸਾਹਿਬਾਨ ਆਦਿ ਦੀ ਯਾਦ ਉਚੇਚੇ ਤੌਰ ਤੇ ਅਤੇ ਬਹੁਤ ਉਤਸ਼ਾਹ ਨਾਲ ਮਨਾਈ ਜਾਣੀ ਚਾਹੀਦੀ ਹੈ। ਇਸ ਯਾਦ ਨੂੰ ਮਨਾਉਣ ਸਮੇਂ ਇਨ੍ਹਾਂ ਬਾਰੇ ਵੱਧ ਤੋਂ ਵੱਧ ਜਾਣਕਾਰੀ ਵਖਿਆਨਾਂ ਅਤੇ ਸਾਹਿਤ ਦੇ ਰੂਪ ਵਿਚ ਦਿੱਤੀ ਜਾਣੀ ਚਾਹੀਦੀ ਹੈ। ਪੰਜਾਬੀ ਤੋਂ ਇਲਾਵਾ ਹੋਰ ਭਾਸ਼ਾਵਾਂ ਵਿਚ ਵੀ ਇਹ ਜਾਣਕਾਰੀ ਛਾਪ ਕੇ ਵੰਡਣ ਦੇ ਉਪਰਾਲੇ ਕਰਨੇ ਚਾਹੀਦੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਹੋਰ ਸਥਾਨਕ ਗੁਰਦੁਆਰਾ ਕਮੇਟੀਆਂ ਸਿਰ ਇਹ ਜ਼ਿੰਮੇਵਾਰੀ ਆਉਂਦੀ ਹੈ ਕਿ ਉਹ ਵੱਧ ਤੋਂ ਵੱਧ ਲੋਕਾਂ ਤੱਕ ਇਤਿਹਾਸ ਅਤੇ ਫ਼ਲਸਫ਼ੇ ਦੀ ਜਾਣਕਾਰੀ ਪਹੁੰਚਾਉਣ ਤਾਂ ਕਿ ਗੁਰਮਤਿ ਦਾ ਸਰਬ-ਸਾਂਝਾ ਸੰਦੇਸ਼ ਕੁੱਲ ਮਾਨਵਤਾ ਤੱਕ ਪਹੁੰਚ ਸਕੇ। ਸੰਗਰਾਦ, ਪੂਰਨਮਾਸ਼ੀ ਅਤੇ ਮੱਸਿਆ ਵਰਗੇ ਦਿਹਾੜੇ ਮਨਾਉਣੇ ਬਿਲਕੁਲ ਬੰਦ ਹੋਣੇ ਚਾਹੀਦੇ ਹਨ। ਸੰਗਤਾਂ ਨੂੰ ਗੁਰਦੁਆਰੇ ਦੀ ਰੋਜ਼ਾਨਾ ਹਾਜ਼ਰੀ ਭਰਨ ਦਾ ਉਪਦੇਸ਼ ਦਿੱਤਾ ਜਾਣਾ ਚਾਹੀਦਾ ਹੈ। ਮਹੀਨੇ ਵਿਚ ਇੱਕ, ਦੋ ਜਾਂ ਤਿੰਨ ਦਿਨਾਂ ਦੀ ਹਾਜ਼ਰੀ ਤਾਂ ਕੇਵਲ ਇਕ ਕਰਮ-ਕਾਂਡੀ ਪ੍ਰਥਾ ਹੀ ਹੈ, ਹੋਰ ਕੁੱਝ ਨਹੀਂ।

'ਬਾਰਹ ਮਾਹ' ਇਕ ਕਾਵਿ-ਰੂਪ ਹੈ। ਗੁਰੂ ਸਾਹਿਬਾਨ ਨੇ 'ਬਾਰਹ ਮਾਹ' ਸੰਗਰਾਂਦ ਮਨਾਉਣ ਲਈ ਨਹੀਂ ਰਚਿਆ। 'ਬਾਰਹ ਮਾਹ' ਦੀ ਬਾਣੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਨਾਲ-ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵੀ ਰਚੀ ਹੋਈ ਹੈ। ਪਤਾ ਨਹੀਂ ਕਿਉਂ ਅਤੇ ਕਦੋਂ 'ਬਾਰਹ ਮਾਹ ਮਾਝ' ਨੂੰ ਸੰਗਰਾਂਦ ਨਾਲ ਜੋੜ ਦਿੱਤਾ ਗਿਆ ਹੈ?

ਗੁਰਬਾਣੀ ਅਨੁਸਾਰ ਤਾਂ ਹਰ ਉਹ ਦਿਨ, ਪਲ ਅਤੇ ਘੜੀ ਸ਼ੁਭ ਹੈ ਜਦੋਂ ਅਕਾਲਪੁਰਖ ਨੂੰ ਯਾਦ ਕੀਤਾ ਜਾਵੇ। 'ਬਾਰਹ ਮਾਹ' ਬਾਣੀਆਂ ਵਿਚ ਹੇਠ ਲਿਖੇ ਫ਼ਰਮਾਨ ਦਰਜ ਹਨ :

ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ॥
ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ॥

-(ਬਾਰਹ ਮਾਹ ਤੁਖਾਰੀ ਮ: ੧, 1109)

ਅਤੇ॥

ਮਾਹ ਦਿਵਸ ਮੂਰਤ ਭਲੇ ਜਿਨ ਕਉ ਨਦਰਿ ਕਰੇ॥

-(ਬਾਰਹ ਮਾਹ ਮਾਝ ਮ: ੫, 136)

### (ਸ) ਗੁਰਦੁਆਰੇ ਦਾ ਸੰਸਥਾ ਵਜੋਂ ਪ੍ਰਬੰਧ

ਹਰ ਸੰਸਥਾ ਲਈ ਜ਼ਮੀਨ, ਪੂੰਜੀ, ਸਟੋਰ ਜਾਂ ਸਟਾਕ, ਕਰਮਚਾਰੀ ਅਤੇ ਪ੍ਰਬੰਧਕ ਜ਼ਰੂਰੀ ਹੁੰਦੇ ਹਨ। ਕਿਉਂਕਿ ਗੁਰਦੁਆਰਾ ਵੀ ਇਕ ਸੰਸਥਾ ਹੈ ਇਸ ਲਈ ਇਸ ਦੀ ਉਸਾਰੀ ਲਈ ਜ਼ਮੀਨ ਅਤੇ ਇਮਾਰਤ ਜ਼ਰੂਰੀ ਹਨ। ਜ਼ਮੀਨ ਅਤੇ ਇਮਾਰਤ ਲਈ ਪੂੰਜੀ ਦੀ ਲੋੜ ਹੈ। ਕਿਉਂਕਿ ਇਹ ਇਕ ਸੰਸਥਾ ਹੈ ਇਸ ਲਈ ਵਿਚ ਬੈਠਣ, ਰਹਿਣ ਅਤੇ ਸੌਣ ਦੇ ਲਈ ਪ੍ਰਬੰਧ ਜ਼ਰੂਰੀ ਹੈ।

ਗੁਰਦੁਆਰਾ ਇਕ ਸਧਾਰਨ ਸੰਸਥਾ ਨਹੀਂ ਹੈ ਸਗੋਂ ਇਕ ਅਧਿਆਤਮਕ ਸੰਸਥਾ ਹੈ, ਇਸ ਲਈ ਇਸ ਸੰਸਥਾ ਵਾਸਤੇ ਜ਼ਮੀਨ ਦੀ ਥਾਂ ਸਥਾਨ, ਇਮਾਰਤ ਦੀ ਥਾਂ ਦਰਬਾਰ ਸਾਹਿਬ, ਪੂੰਜੀ ਦੀ

ਥਾਂ ਦਸਵੰਧ ਜਾਂ ਗੁਰੂ ਦੀ ਗੋਲਕ, ਕਰਮਚਾਰੀਆਂ ਅਤੇ ਪ੍ਰਬੰਧਕਾਂ ਦੀ ਥਾਂ ਸੇਵਾਦਾਰ, ਕੰਮ ਜਾਂ ਮਜ਼ਦੂਰੀ ਦੀ ਥਾ ਸੇਵਾ ਜਾਂ ਕਾਰ-ਸੇਵਾ, ਕੀਮਤ ਦੀ ਥਾਂ ਭੇਟਾ ਅਤੇ ਖਾਣੇ ਦੀ ਥਾਂ ਲੰਗਰ ਸ਼ਬਦਾਂ ਦੀ ਵਰਤੋਂ ਕੀਤੀ ਜਾਂਦੀ ਹੈ। ਆਉਣ ਵਾਲੇ ਲੋਕਾਂ ਨੂੰ ਸੰਗਤ ਕਿਹਾ ਜਾਂਦਾ ਹੈ। ਗੁਰਦੁਆਰਾ ਬੇਸ਼ਕ ਇਕ ਸੰਸਥਾ ਹੈ ਪਰ ਇਹ ਕੋਈ ਦੁਨਿਆਵੀ ਸੰਸਥਾ ਨਹੀਂ ਹੈ।

ਸੰਸਥਾ ਦੇ ਨਾਤੇ ਇਸ ਦਾ ਪ੍ਰਬੰਧ ਬਹੁਤ ਜ਼ਰੂਰੀ ਹੈ। ਪ੍ਰਬੰਧ ਲਈ ਪ੍ਰਬੰਧਕ ਕਮੇਟੀ ਦਾ ਹੋਣਾ ਜ਼ਰੂਰੀ ਹੈ। ਪਹਿਲਾਂ-ਪਹਿਲ ਗੁਰਦੁਆਰਿਆਂ ਦੀ ਸੇਵਾ-ਸੰਭਾਲ ਕਰ ਸਕਣ ਵਾਲੇ ਵਿਅਕਤੀ ਹੀ ਇਨ੍ਹਾਂ ਕਮੇਟੀਆਂ ਵਿਚ ਸ਼ਾਮਿਲ ਹੁੰਦੇ ਸਨ ਪਰ ਵਕਤ ਦੀ ਰਫ਼ਤਾਰ ਦੇ ਨਾਲ ਇਹ ਕਮੇਟੀਆਂ ਵੀ ਹੁਣ ਸਿਆਸਤ ਦਾ ਅੱਡਾ ਬਣ ਚੁਕੀਆਂ ਹਨ। ਇਨ੍ਹਾਂ ਦੀ ਚੋਣ ਸਮੇਂ ਧੜੇ-ਬੰਦੀ, ਲੜਾਈ-ਝਗੜਾ ਅਤੇ ਗਲਤ ਸਾਧਨਾਂ ਦੀ ਵਰਤੋਂ ਹੁਣ ਆਮ ਦੇਖਣ ਨੂੰ ਮਿਲਦੀ ਹੈ। ਗੁਰਦੁਆਰਾ ਕਮੇਟੀ ਦੇ ਮੈਂਬਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਪੂਰਨ ਸ਼ਾਂਤੀ ਅਤੇ ਸਦਭਾਵਨਾ ਦੇ ਮਾਹੌਲ ਵਿਚ ਚੁਣੇ ਜਾਣੇ ਚਾਹੀਦੇ ਹਨ। ਇਹ ਮੈਂਬਰ ਪੜ੍ਹੇ-ਲਿਖੇ, ਮਰਿਯਾਦਾ ਦੇ ਜਾਣੂ ਅਤੇ ਧਾਰਨੀ, ਇਮਾਨਦਾਰ ਅਤੇ ਉਚੇ ਚਰਿੱਤਰ ਵਾਲੇ ਹੋਣੇ ਚਾਹੀਦੇ ਹਨ। ਮੈਂਬਰਾਂ ਵਿਚ ਸੇਵਾ-ਭਾਵਨਾ ਨੂੰ ਤਰਜੀਹ ਦਿੱਤੀ ਜਾਣੀ ਚਾਹੀਦੀ ਹੈ ਕਿਉਂ ਕਿ ਇਹ ਕਿਸੇ ਦੁਨਿਆਵੀ ਸੰਸਥਾ ਦੀ ਚੋਣ ਨਹੀਂ ਸਗੋਂ ਇਕ ਰੂਹਾਨੀ ਸੰਸਥਾ ਦੀ ਚੋਣ ਹੈ।

ਗੁਰਦੁਆਰਿਆਂ ਦੇ ਪ੍ਰਬੰਧ ਵਿਚ ਪਹਿਲਾਂ ਤੋਂ ਹੀ ਊਣਤਾਈਆਂ ਅਤੇ ਬੁਰਾਈਆਂ ਸ਼ਾਮਿਲ ਹੁੰਦੀਆਂ ਰਹੀਆਂ ਹਨ। ਪ੍ਰਬੰਧ ਵਿਚ ਜਾਤ-ਪਾਤ ਦਾ ਦਖਲ, ਦਸਵੰਧ ਦੀ ਮਾਇਆ ਦੀ ਗਲਤ ਵਰਤੋਂ, ਚਰਿਤਰ ਹੀਣਤਾ ਵਾਲੇ ਕੰਮ ਆਦਿ ਸ਼ਾਮਿਲ ਹੁੰਦੇ ਆਏ ਹਨ। ਇਹ ਗੱਲ ਕੋਈ ਨਵੀਂ ਨਹੀਂ। ਮਸੰਦ-ਪ੍ਰਥਾ ਵੱਲ ਹੀ ਦੇਖੀਏ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਮਸੰਦਾਂ ਵਲੋਂ ਗੁਰੂ-ਘਰ ਦੀ ਮਾਇਆ ਦੇ ਸਹਾਰੇ ਜ਼ੁਲਮ ਅਤੇ ਐਸ਼-ਪ੍ਰਸਤੀ ਦੀਆਂ ਘਟਨਾਵਾਂ ਹੋਈਆਂ ਸਨ। ਇਸੇ ਕਰਕੇ ਗੁਰੂ ਸਾਹਿਬ ਨੇ ਮਸੰਦਾਂ ਨੂੰ ਸਜ਼ਾ ਦਿੱਤੀ ਅਤੇ ਉਨ੍ਹਾਂ ਦਾ ਗੁਰੂ-ਘਰ ਦੀ ਮਾਇਆ ਤੇ ਕਬਜ਼ਾ ਹਟਾਇਆ। 'ਗਰੀਬ ਦਾ ਮੂੰਹ ਗੁਰੂ ਕੀ ਗੋਲਕ' ਹੋਣ ਦਾ ਮਹਾਨ ਸੰਦੇਸ਼ ਇਸੇ ਕਰਕੇ ਹੀ ਅਮਲ ਵਿਚ ਆਇਆ ਕਿਉਂ ਕਿ ਕੁਝ ਲੋਕ ਗੁਰੂ-ਘਰ ਦੀ ਭੇਟਾ ਨੂੰ ਆਪਣੀ ਐਸ਼-ਪ੍ਰਸਤੀ ਲਈ ਵਰਤ ਰਹੇ ਸਨ।

ਇਸ ਤੋਂ ਹੋਰ ਪਿੱਛੇ ਜਾਈਏ ਤਾਂ ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਗੁਰੂ-ਘਰ ਦੇ ਲੰਗਰ ਵਿਚ ਹੇਰਾਫੇਰੀ ਕੀਤੇ ਜਾਣ ਦੀਆਂ ਕਨਸੋਆਂ ਮਿਲਣ ਤੇ ਹੀ ਗੁਰੂ ਸਾਹਿਬ ਵਲੋਂ ਭਾਈ ਗੁਰਦਾਸ ਜੀ ਨੂੰ ਲੰਗਰ ਦੀ ਨਿਗਰਾਨੀ ਕਰਨ ਦੀ ਸੇਵਾ ਸੌਂਪੀ ਗਈ ਸੀ।

ਅੰਗਰੇਜਾਂ ਦੀ ਹਕੂਮਤ ਵੇਲੇ ਮਹੰਤਾਂ ਦੇ ਹੱਥ ਗੁਰੂ-ਘਰ ਦਾ ਪ੍ਰਬੰਧ ਹੋਣ ਕਰ ਕੇ ਮਹੰਤਾਂ ਵਲੋਂ ਪ੍ਰਬੰਧ ਵਿਚ ਕੀਤੀਆਂ ਕੁਰੀਤੀਆਂ ਨੂੰ ਵੀ ਇਥੇ ਦੁਹਰਾਣ ਦੀ ਲੋੜ ਨਹੀਂ ਜਾਪਦੀ। ਮਸੰਦ ਅਤੇ ਮਹੰਤ ਦੋ ਅਜਿਹੇ ਸ਼ਬਦ ਬਣ ਚੁਕੇ ਹਨ ਜਿਨ੍ਹਾਂ ਨੂੰ ਬੋਲਿਆਂ ਗਲਤ ਕਿਸਮ ਦਾ ਕਿਰਦਾਰ ਅੱਖਾਂ ਦੇ ਸਾਹਮਣੇ ਆ ਜਾਂਦਾ ਹੈ। ਇਹ ਸ਼ਬਦ ਆਪਣੇ-ਆਪ ਵਿਚ ਹੀ ਚਰਿਤਰਹੀਣਤਾ ਅਤੇ ਲੁੱਟ-ਖਸੁੱਟ ਦਾ ਪ੍ਰਤੀਕ ਬਣ ਚੁਕੇ ਹਨ।

1920 ਤੋਂ ਲੈ ਕੇ 1925 ਤੱਕ ਸਿੱਖਾਂ ਵਲੋਂ ਗੁਰਦੁਆਰਿਆਂ ਦੇ ਪ੍ਰਬੰਧ ਵਿਚ ਆਈਆਂ ਕੁਰੀਤੀਆਂ ਨੂੰ ਦੂਰ ਕਰਨ ਲਈ ਇਕ ਲਹਿਰ ਚਲਾਈ ਗਈ ਜਿਸ ਨੂੰ 'ਗੁਰਦੁਆਰਾ ਸੁਧਾਰ ਲਹਿਰ' ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਸ ਲਹਿਰ ਦੇ ਪ੍ਰਮੁੱਖ ਮੰਤਵ ਹੇਠ ਲਿਖੇ ਅਨੁਸਾਰ ਸਨ :

(1) ਗੁਰਮਤਿ ਦੇ ਲੋਕ-ਤੰਤਰੀ ਪ੍ਰਬੰਧ ਨੂੰ ਗੁਰਦੁਆਰਾ ਪ੍ਰਬੰਧ ਵਿਚ ਲਾਗੂ ਕਰਕੇ

ਸਰਕਾਰੀ ਪ੍ਰਬੰਧ ਨੂੰ ਖਤਮ ਕਰਨਾ। ਇਹ ਜ਼ਰੂਰੀ ਸੀ ਕਿ ਸਿੱਖ-ਸੰਗਤ ਵਿਚੋਂ ਚੁਣੇ ਹੋਏ ਨੁਮਾਇੰਦੇ ਹੀ ਗੁਰਦੁਆਰਿਆਂ ਦਾ ਪ੍ਰਬੰਧ ਕਰਨ।

(2) ਗੁਰਮਤਿ ਦੇ ਸਰਬ-ਸਾਂਝੇ ਸੰਦੇਸ਼ ਮੁਤਾਬਿਕ ਗੁਰਦੁਆਰਿਆਂ ਨੂੰ ਜਾਤ-ਪਾਤ ਅਤੇ ਛੂਤ-ਛਾਤ ਦੇ ਵਿਚਾਰਾਂ ਤੋਂ ਮੁਕਤ ਕਰਨਾ।

(3) ਪੁਜਾਰੀਆਂ ਅਤੇ ਮਹਿੰਤਾਂ ਦੀ ਲੁੱਟ-ਖਸੁੱਟ ਅਤੇ ਚਰਿੱਤਰਹੀਣਤਾ ਵਾਲੇ ਕੰਮਾਂ ਨੂੰ ਖਤਮ ਕਰਨਾ।

(4) ਗੁਰੂ-ਘਰ ਦੀ ਮਾਇਆ ਨੂੰ ਲੋੜਵੰਦਾਂ ਦੀ ਸਹਾਇਤਾ, ਵਿਦਿਆ ਦੇ ਪ੍ਰਸਾਰ ਅਤੇ ਸਮਾਜ-ਭਲਾਈ ਲਈ ਵਰਤੋਂ ਵਿਚ ਲਿਆਉਣਾ।

(5) ਗੁਰਮਤਿ ਦੇ ਸੰਦੇਸ਼ ਨੂੰ ਗੁਰਦੁਆਰਿਆਂ ਦੇ ਰਾਹੀਂ ਠੀਕ ਰੂਪ ਵਿਚ ਲੋਕਾਂ ਤੱਕ ਪਹੁੰਚਾਣਾ।

'ਗੁਰਦੁਆਰਾ ਸੁਧਾਰ ਲਹਿਰ' ਦੇ ਮੁੱਢਲੇ ਯਤਨ ਵਜੋਂ 1919 ਵਿਚ ਸਿੱਖ ਲੀਗ ਦੀ ਸਥਾਪਨਾ ਹੋਈ। ਜੂਨ, 1920 ਵਿਚ 'ਅਕਾਲੀ' ਨਾਂ ਦਾ ਅਖਬਾਰ ਸ਼ੁਰੂ ਕੀਤਾ ਗਿਆ। ਨਵੰਬਰ, 1920 ਵਿਚ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਦੀ ਸਥਾਪਨਾ 175 ਮੈਂਬਰਾਂ ਨਾਲ ਕੀਤੀ ਗਈ। ਇਸ ਉਪਰੰਤ1921 ਵਿਚ ਨਨਕਾਣਾ ਸਾਹਿਬ, ਪੰਜਾ ਸਾਹਿਬ, ਗੁਰੂ ਕਾ ਬਾਗ ਅਤੇ ਜੈਤੋ ਵਿਖੇ ਗੁਰਦੁਆਰਾ ਸੁਧਾਰ ਲਈ ਸਿੱਖਾਂ ਵਲੋਂ ਮੋਰਚੇ ਲਾਏ ਗਏ। ਗੁਰੂ ਕਾ ਬਾਗ ਦਾ ਮੋਰਚਾ 1922 ਵਿਚ ਲੱਗਿਆ। ਇਨ੍ਹਾਂ ਮੋਰਚਿਆਂ ਨੂੰ ਅੰਗਰੇਜ਼ ਸਰਕਾਰ ਨੇ ਇਕ ਬਗਾਵਤ ਵਜੋਂ ਕੁਚਲਣ ਦਾ ਯਤਨ ਕੀਤਾ ਪਰ ਸਿੱਖਾਂ ਦੀ ਗੁਰੂ-ਘਰ ਪ੍ਰਤੀ ਸ਼ਰਧਾ ਅਤੇ ਕੁਰਬਾਨੀ ਅੱਗੇ ਹਕੂਮਤ ਨੂੰ ਗੋਡੇ ਟੇਕਣੇ ਪਏ। ਨਤੀਜੇ ਵਜੋਂ 'ਪੰਜਾਬ ਕੌਂਸਲ' ਨੇ 6 ਜੁਲਾਈ, 1925 ਨੂੰ 'ਸਿੱਖ ਗੁਰਦੁਆਰਾ ਕਾਨੂੰਨ' ਪਾਸ ਕੀਤਾ। ਇਸ ਕਾਨੂੰਨ ਅਧੀਨ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਨੂੰ ਕਾਨੂੰਨੀ ਤੌਰ ਤੇ ਮਾਨਤਾ ਮਿਲ ਗਈ ਅਤੇ ਇਹ ਕਮੇਟੀ ਗੁਰਦੁਆਰਿਆਂ ਦਾ ਪ੍ਰਬੰਧ ਕਰਨ ਲੱਗੀ।

ਕੇਵਲ 'ਗੁਰਦੁਆਰਾ ਸੁਧਾਰਾ ਲਹਿਰ' (1920-1925) ਹੀ ਜ਼ਿਕਰਯੋਗ ਨਹੀਂ ਸਗੋਂ ਇਸ ਤੋਂ ਪਹਿਲਾਂ 1873 ਵਿਚ 'ਸਿੰਘ ਸਭਾ ਲਹਿਰ' ਵੀ ਗੁਰਦੁਆਰਾ ਪ੍ਰਬੰਧ ਦੇ ਸੁਧਾਰ ਵਿਚ ਹਿੱਸਾ ਪਾਉਣ ਸਦਕਾ ਜ਼ਿਕਰਯੋਗ ਹੈ। ਸਿੰਘ ਸਭਾ ਲਹਿਰ ਦੇ ਸਿੱਖਾਂ ਵਿਚ ਆਪਣੇ ਧਰਮ ਅਤੇ ਸਭਿਆਚਾਰ ਪ੍ਰਤੀ ਭਾਰੀ ਜਾਗ੍ਰਿਤੀ ਲਿਆਂਦੀ। ਇਸ ਲਹਿਰ ਦੀ ਸਭ ਤੋਂ ਵੱਡੀ ਦੇਣ ਪੰਜਾਬੀ ਸਾਹਿਤ ਨੂੰ ਹੈ। ਭਾਈ ਵੀਰ ਸਿੰਘ ਜੀ ਇਸ ਲਹਿਰ ਦੇ ਮੋਢੀ ਸਿਤਾਰਿਆਂ ਵਜੋਂ ਪੰਜਾਬੀ ਸਾਹਿਤ-ਜਗਤ ਵਿਚ ਛਾ ਗਏ।

1902 ਵਿਚ 'ਚੀਫ਼ ਖਾਲਸਾ ਦੀਵਾਨ' ਦੀ ਵੀ ਸਥਾਪਨਾ ਹੋਈ। ਜੁਲਾਈ,1904 ਵਿਚ ਇਹ ਰਜਿਸਟਰਡ ਹੋਇਆ। ਸਰ ਸੁੰਦਰ ਸਿੰਘ ਮਜੀਠੀਆ, ਭਾਈ ਵੀਰ ਸਿੰਘ, ਸ. ਹਰਬੰਸ ਸਿੰਘ ਅਟਾਰੀ, ਸ. ਤਰਲੋਚਨ ਸਿੰਘ ਅਤੇ ਪ੍ਰਿੰਸੀਪਲ ਜੋਧ ਸਿੰਘ ਇਸ ਦੇ ਮੋਢੀ ਮੈਂਬਰ ਸਨ। 'ਚੀਫ਼ ਖਾਲਸਾ ਦੀਵਾਨ' ਦੀ ਬਹੁਤ ਵੱਡੀ ਦੇਣ 1908 ਵਿਚ 'ਪੰਜਾਬ ਐਂਡ ਸਿੰਧ ਬੈਂਕ' ਸ਼ੁਰੂ ਕਰਨਾ ਸੀ। ਇਸ ਤੋਂ ਇਲਾਵਾ ਚੀਫ਼ ਖਾਲਸਾ ਦੀਵਾਨ ਵਲੋਂ 'ਸਾਲਾਨਾ ਸਰਬ-ਭਾਰਤੀ ਵਿਦਿਅਕ ਕਾਨਫਰੰਸ' ਵੀ ਜਗਤ-ਪ੍ਰਸਿੱਧ ਹੈ। 'ਖਾਲਸਾ ਐਡਵੋਕੇਟ' ਸਪਤਾਹਿਕ ਚੀਫ਼ ਖਾਲਸਾ ਦੀਵਾਨ ਦੀ ਇਕ ਹੋਰ ਦੇਣ ਹੈ।

ਸਿੰਘ ਸਭਾ, ਚੀਫ਼ ਖਾਲਸਾ ਦੀਵਾਨ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧ ਕਮੇਟੀ ਵਲੋਂ ਕਈ ਵਿਦਿਅਕ ਅਦਾਰੇ ਅਤੇ ਹਸਪਤਾਲ ਖੋਲ੍ਹੇ ਗਏ ਹਨ। ਚੀਫ਼ ਖਾਲਸਾ ਦੀਵਾਨ ਵੱਲੋਂ ਖਾਲਸਾ ਯਤੀਮਖਾਨਾ, ਅੰਨ੍ਹਿਆਂ ਲਈ ਆਸ਼ਰਮ, ਹੋਮਿਉਪੈਥਿਕ ਹਸਪਤਾਲ, ਕੁੜੀਆਂ ਲਈ ਦਸਤਕਾਰੀ

ਸਕੂਲ, ਖਾਲਸਾ ਹਸਪਤਾਲ ਤਰਨਤਾਰਨ, ਖਾਲਸਾ ਪ੍ਰਚਾਰਕ ਵਿਦਿਆਲਾ ਆਦਿ ਸੰਸਥਾਵਾਂ ਚਲਾਈਆਂ ਜਾ ਰਹੀਆਂ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਅੰਮ੍ਰਿਤਸਰ, ਬੰਬਈ ਅਤੇ ਪਟਿਆਲੇ ਵਿਚ ਖਾਲਸਾ ਕਾਲਜ ਚਲਾਏ ਜਾ ਰਹੇ ਹਨ। ਫਤਿਹਗੜ੍ਹ ਸਾਹਿਬ ਵਿਖੇ ਮਾਤਾ ਗੁਜਰੀ ਕਾਲਜ ਚਲਾਇਆ ਜਾ ਰਿਹਾ ਹੈ। ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅਲੀਗੜ੍ਹ, ਬੁਰਹਾਨਪੁਰ ਅਤੇ ਹਾਪੜ ਦੇ ਸਿੱਖ ਮਿਸ਼ਨ ਕਮੇਟੀ ਅਧੀਨ ਚੱਲ ਰਹੇ ਬਹੁਤ ਹੀ ਉਚ-ਪਾਏ ਦੇ ਅਦਾਰੇ ਹਨ। ਖਾਲਸਾ ਹਾਈ ਸਕੂਲ ਵੀ ਕਮੇਟੀ ਵਲੋਂ ਵੱਖ-ਵੱਖ ਸ਼ਹਿਰਾਂ ਵਿਚ ਖੋਲ੍ਹੇ ਗਏ ਹਨ। ਕਮੇਟੀ ਵਲੋਂ ਧਾਰਮਿਕ-ਸਾਹਿਤ ਅਤੇ ਮੈਗਜ਼ੀਨ ਵੀ ਛਾਪੇ ਜਾ ਰਹੇ ਹਨ। ਲਾਇਬਰੇਰੀ ਅਤੇ ਮਿਊਜ਼ੀਅਮ ਦਾ ਪ੍ਰਬੰਧ ਵੀ ਕਮੇਟੀ ਕਰਦੀ ਹੈ।

ਸਿੰਘ ਸਭਾ ਗੁਰਦੁਆਰੇ ਅਤੇ ਹੋਰ ਸਥਾਨਕ ਗੁਰਦੁਆਰੇ ਬਹੁਤ ਸਾਰੀਆਂ ਥਾਵਾਂ ਤੇ ਸਕੂਲ ਚਲਾ ਰਹੇ ਹਨ। ਡਿਸਪੈਂਸਰੀਆਂ ਅਤੇ ਲਾਇਬਰੇਰੀਆਂ ਦਾ ਕਈ ਥਾਵਾਂ ਤੇ ਪ੍ਰਬੰਧ ਹੈ।

ਇਹ ਸਾਰਾ ਕੁਝ ਲਿਖਣ ਦਾ ਭਾਵ ਇਕ ਪਾਸੇ ਜਿੱਥੇ ਗੁਰਦੁਆਰਾ ਪ੍ਰਬੰਧ ਦੇ ਇਤਿਹਾਸ ਤੇ ਨਜ਼ਰ ਮਾਰਨਾ ਹੈ ਉਥੇ ਗੁਰਦੁਆਰਿਆਂ ਵਲੋਂ ਸੰਸਥਾਵਾਂ ਵਜੋਂ ਸਮੁੱਚੇ ਸਮਾਜ ਨੂੰ ਦੇਣ ਦਾ ਅਹਿਸਾਸ ਕਰਨਾ ਵੀ ਹੈ। ਬੇਸ਼ਕ ਜਿੰਨਾ ਕੁੱਝ ਹੁਣ ਤੱਕ ਕੀਤਾ ਗਿਆ ਹੈ ਉਹ ਕਾਫ਼ੀ ਨਹੀਂ ਹੈ ਪਰ ਫਿਰ ਵੀ ਜੋ ਕੁੱਝ ਕੀਤਾ ਗਿਆ ਹੈ ਉਸ ਦੀ ਪ੍ਰਸੰਸਾ ਕਰਨੀ ਬਣਦੀ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਂ ਪੱਖੋਂ ਹੀ ਨਹੀਂ ਕੰਮ ਅਤੇ ਕੱਦ ਪੱਖੋਂ ਵੀ ਸ਼੍ਰੋਮਣੀ ਹੈ। ਇਸ ਕਮੇਟੀ ਨੇ ਆਪਣੇ ਕਾਰਜ-ਕਾਲ ਵਿਚ ਸਭ ਤੋਂ ਮੁੱਖ ਕੰਮ 'ਸਿੱਖ ਰਹਿਤ ਮਰਿਯਾਦਾ' ਤਿਆਰ ਕਰਨਾ ਕੀਤਾ। ਇਸ ਮਰਿਯਾਦਾ ਵਿਚ ਹੀ ਗੁਰਦੁਆਰਿਆਂ ਦੀ ਸੰਸਥਾ ਵਜੋਂ ਮਰਿਯਾਦਾ ਨਿਸ਼ਚਿਤ ਕੀਤੀ ਗਈ। ਇਸ ਮਹਾਨ ਕਾਰਜ ਲਈ ਪ੍ਰਿੰ. ਤੇਜਾ ਸਿੰਘ ਜੀ ਦੀ ਕਨਵੀਨਰਸ਼ਿਪ ਹੇਠ ਇਕ ਸਬ-ਕਮੇਟੀ ਬਣਾਈ ਗਈ। ਇਸ ਕਮੇਟੀ ਨੇ ਅਕਤੂਬਰ, 1932 ਵਿਚ ਆਪਣੀ ਰਿਪੋਰਟ ਪੇਸ਼ ਕੀਤੀ। ਵੱਖ-ਵੱਖ ਸਿੱਖ-ਸੰਸਥਾਵਾਂ ਅਤੇ ਸਿੱਖ-ਵਿਦਵਾਨਾਂ ਪਾਸੋਂ ਇਸ ਬਾਰੇ ਫਿਰ ਵਿਚਾਰ ਲਏ ਗਏ। ਆਖ਼ਰਕਾਰ ਇਹ ਰਿਪੋਰਟ 1945 ਵਿਚ 'ਸਿੱਖ ਰਹਿਤ ਮਰਿਯਾਦਾ' ਵਜੋਂ ਪ੍ਰਵਾਨ ਕੀਤੀ ਗਈ।

ਇਸ 'ਰਹਿਤ ਮਰਿਯਾਦਾ' ਦਾ ਮੁੱਖ ਮੰਤਵ ਗੁਰਮਤਿ ਦੀ ਦ੍ਰਿਸ਼ਟੀ ਤੋਂ ਸਹੀ ਮਰਿਯਾਦਾ ਨੂੰ ਗੁਰਦੁਆਰਿਆਂ ਵਿਚ ਅਤੇ ਘਰਾਂ ਵਿਚ ਲਾਗੂ ਕਰਨਾ ਸੀ। ਇਸ ਤੋਂ ਇਲਾਵਾ ਮਰਿਯਾਦਾ ਵਿਚ ਇਕਸਾਰਤਾ ਲਿਆਉਣਾ ਵੀ ਇਸ ਦਾ ਮੰਤਵ ਸੀ। ਪਰ ਜਿਵੇਂ ਕਿ ਹਰ ਕਾਨੂੰਨ ਨਾਲ ਇਹ ਗੱਲ ਵਾਪਰਦੀ ਹੈ ਕਿ ਅਮਲ ਕਰਨ ਵਾਲੇ ਆਪਣੇ ਆਪਣੇ ਢੰਗ ਨਾਲ ਕਾਨੂੰਨ ਨੂੰ ਵਰਤਦੇ ਹਨ ਇਸੇ ਤਰ੍ਹਾਂ ਇਸ ਮਰਿਯਾਦਾ ਨੂੰ ਵੀ ਸਹੀ ਰੂਪ ਵਿਚ ਹਰ ਗੁਰਦੁਆਰੇ ਵਿਚ ਜਾਂ ਹਰ ਘਰ ਵਿਚ ਲਾਗੂ ਨਹੀਂ ਕੀਤਾ ਗਿਆ।

ਬਹੁਤ ਸਾਰੇ ਗੁਰਦੁਆਰਿਆਂ ਵਿਚ ਬਹੁਤ ਸਾਰੀਆਂ ਉਹ ਗੱਲਾਂ ਕੀਤੀਆਂ ਜਾਂਦੀਆਂ ਹਨ ਜਿਨ੍ਹਾਂ ਤੋਂ ਇਸ ਰਹਿਤ-ਮਰਿਯਾਦਾ ਵਿਚ ਰੋਕਿਆ ਗਿਆ ਹੈ। ਸੰਗਰਾਂਦ, ਪੂਰਨਮਾਸ਼ੀ ਅਤੇ ਮੱਸਿਆ ਨੂੰ ਮਨਾਉਣ ਤੋਂ ਸਪੱਸ਼ਟ ਮਨਾਹੀ ਇਸ 'ਸਿੱਖ ਰਹਿਤ ਮਰਿਯਾਦਾ' ਵਿਚ ਕੀਤੀ ਗਈ ਹੈ ਪਰ ਬਹੁ-ਗਿਣਤੀ ਗੁਰਦੁਆਰਿਆਂ ਵਿਚ ਇਹ ਦਿਨ ਉਚੇਚੇ ਤੌਰ ਤੇ ਮਨਾਏ ਜਾਂਦੇ ਹਨ। ਇਸੇ ਤਰ੍ਹਾ ਜੋਤਾਂ ਜਗਾਉਣ ਦੀ ਮਨਾਹੀ ਹੈ ਪਰ ਗੁਰਦੁਆਰਿਆਂ ਵਿਚ ਜੋਤਾਂ ਜਗਾਈਆਂ ਜਾਂਦੀਆਂ ਹਨ। ਪਾਠ ਵੇਲੇ ਜਲ, ਕੁੰਭ ਅਤੇ ਨਰੀਏਲ ਰੱਖਣ ਦੀ ਮਨਾਹੀ ਹੈ ਪਰ ਅਕਸਰ ਇਹ ਚੀਜਾਂ ਰੱਖੀਆਂ ਜਾਂਦੀਆਂ ਹਨ। 'ਰਹਿਤ ਮਰਯਾਦਾ' ਇਕ ਹੋਣੀ ਚਾਹੀਦੀ ਹੈ ਦਾ ਸਿੱਧਾਂਤ ਅਜੇ ਤੱਕ ਸਿੱਧਾਂਤ ਹੀ ਹੈ ਅਮਲੀ ਰੂਪ ਇਸ ਨੂੰ ਨਹੀਂ ਪਹਿਨਾਇਆ ਜਾ ਸਕਿਆ।

ਇਸ ਦਾ ਸਭ ਤੋਂ ਵੱਡਾ ਕਾਰਨ ਇਹ ਹੈ ਕਿ ਗੁਰਦੁਆਰਿਆਂ ਦੀਆਂ ਪ੍ਰਬੰਧਕ ਕਮੇਟੀਆਂ ਦੇ ਮੈਂਬਰ ਅਤੇ ਗ੍ਰੰਥੀ ਸਿੰਘ ਖ਼ੁਦ ਹੀ 'ਸਿੱਖ ਰਹਿਤ ਮਰਿਯਾਦਾ' ਤੋਂ ਵਾਕਫ਼ ਨਹੀਂ ਹਨ। ਉਨ੍ਹਾਂ ਨੇ ਕਦੇ ਇਹ ਮਰਿਯਾਦਾ ਖਰੀਦਣ ਜਾਂ ਪੜ੍ਹਨ ਦਾ ਕਸ਼ਟ ਨਹੀਂ ਕੀਤਾ। ਜੇਕਰ ਕੋਈ ਉਨ੍ਹਾਂ ਦੇ ਨੋਟਿਸ ਵਿਚ ਕੋਈ ਗੱਲ ਲਿਆਉਣ ਦਾ ਯਤਨ ਵੀ ਕਰਦਾ ਹੈ ਤਾਂ ਉਸ ਨੂੰ ਨਾਸਤਿਕਤਾ ਜਾਂ ਦਖਲ-ਅੰਦਾਜ਼ੀ ਕਹਿ ਕੇ ਰੱਦ ਕਰ ਦਿੱਤਾ ਜਾਂਦਾ ਹੈ। ਦੁੱਖ ਤਾਂ ਉਦੋਂ ਹੁੰਦਾ ਹੈ ਜਦੋਂ ਅਸੀਂ ਇਤਿਹਾਸਕ ਗੁਰਦੁਆਰਿਆਂ ਵਿਚ ਵੀ 'ਸਿੱਖ ਰਹਿਤ ਮਰਿਯਾਦਾ' ਦੀ ਘੋਰ ਉਲੰਘਣਾ ਕੀਤੀ ਜਾਂਦੀ ਦੇਖਦੇ ਹਾਂ। ਸਿੱਖਿਅਤ ਸੇਵਾਦਾਰ ਹੋਣ ਦੇ ਬਾਵਜੂਦ ਵੀ ਉਹ ਇਸ ਉਲੰਘਣਾ ਨੂੰ ਨਹੀਂ ਰੋਕਦੇ।

**(ਹ) ਗੁਰਦੁਆਰਾ ਪ੍ਰਬੰਧ ਲਈ ਕੁੱਝ ਸੁਝਾਅ**

ਗੁਰਦੁਆਰਾ ਪ੍ਰਬੰਧ ਵਿਚ ਇਕਸਾਰਤਾ ਅਤੇ ਇਕਸੁਰਤਾ ਲਿਆਉਣ ਲਈ ਕੁੱਝ ਸੁਝਾਅ ਹੇਠ ਲਿਖੇ ਅਨੁਸਾਰ ਦਿੱਤੇ ਜਾਂਦੇ ਹਨ :

(1) ਹਰ ਗੁਰਦੁਆਰੇ ਵਿਚ 'ਸਿੱਖ ਰਹਿਤ ਮਰਿਯਾਦਾ' ਦੀ ਕਾਪੀ ਬਾਕਾਇਦਾ ਤੌਰ ਤੇ ਹੋਣੀ ਚਾਹੀਦੀ ਹੈ। ਹੋ ਸਕੇ ਤਾਂ ਇਸ ਦੀਆਂ ਘੱਟੋ-ਘੱਟ ਦਸ ਕਾਪੀਆਂ ਰੱਖੀਆਂ ਜਾਣ ਤਾਂ ਕਿ ਸੰਗਤਾਂ ਵੀ ਇਸ ਨੂੰ ਪੜ੍ਹ ਕੇ ਅਮਲ ਕਰ ਸਕਣ। ਕਿਸੇ ਵੀ ਸੱਜਣ ਵਲੋਂ 'ਸਿੱਖ ਰਹਿਤ ਮਰਿਯਾਦਾ' ਦੇ ਠੋਸ ਹਵਾਲੇ ਨਾਲ ਕਹੀ ਗਈ ਗੱਲ ਨੂੰ ਬਿਨਾਂ ਕਿਸੇ ਕਿੰਤੂ-ਪ੍ਰੰਤੂ ਦੇ ਮੰਨ ਲੈਣਾ ਚਾਹੀਦਾ ਹੈ।

(2) ਹਰ ਗੁਰਦੁਆਰੇ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧ ਕਮੇਟੀ ਵਲੋਂ ਛਪਦੇ ਮਾਸਿਕ-ਪੱਤਰ 'ਗੁਰਮਤਿ ਪ੍ਰਕਾਸ਼' ਅਤੇ 'ਗੁਰਦੁਆਰਾ ਗਜ਼ਟ' ਲਾਜ਼ਮੀ ਤੌਰ ਤੇ ਮੰਗਵਾਏ ਜਾਣੇ ਚਾਹੀਦੇ ਹਨ। ਸ਼੍ਰੋਮਣੀ ਕਮੇਟੀ ਨੂੰ ਵੀ ਚਾਹੀਦਾ ਹੈ ਕਿ ਉਹ ਸਾਰੇ ਗੁਰਦੁਆਰਿਆਂ ਦੇ ਪਤੇ ਪ੍ਰਾਪਤ ਕਰਕੇ ਇਹ ਮੈਗਜ਼ੀਨ ਹਰ ਮਹੀਨੇ ਡਾਕ ਰਾਹੀਂ ਭੇਜਣ ਦਾ ਪ੍ਰਬੰਧ ਕਰੇ।

(3) ਹਰ ਗੁਰਦੁਆਰੇ ਵਿਚ ਘੱਟੋ-ਘੱਟ ਇਕ ਅਲਮਾਰੀ ਅਜਿਹੀ ਜ਼ਰੂਰੀ ਹੋਣੀ ਚਾਹੀਦੀ ਹੈ ਜਿਸ ਵਿਚ 'ਸਿੱਖ ਰਹਿਤ ਮਰਿਯਾਦਾ' ਦੀਆਂ ਕਾਪੀਆਂ, ਸ਼੍ਰੋਮਣੀ ਕਮੇਟੀ ਦੇ ਮੈਗਜ਼ੀਨ ਅਤੇ ਸ਼੍ਰੋਮਣੀ ਕਮੇਟੀ ਅਤੇ ਹੋਰ ਸੰਸਥਾਵਾਂ ਵਲੋਂ ਛਾਪੀਆਂ ਗਈਆਂ ਗੁਰਮਤਿ ਨਾਲ ਸਬੰਧਿਤ ਪੁਸਤਕਾਂ ਰੱਖੀਆਂ ਜਾਣ। ਰਜਿਸਟਰ ਲਾ ਕੇ ਬਾਕਾਇਦਾ ਲਾਇਬਰੇਰੀ ਵਾਂਗ ਸੰਗਤਾਂ ਨੂੰ ਪੜ੍ਹਨ ਲਈ ਇਹ ਸਾਹਿਤ ਜਾਰੀ ਕੀਤਾ ਜਾਵੇ।

(4) ਭਾਈ ਗੁਰਦਾਸ ਜੀ ਦਾ ਕਥਨ ਹੈ :

ਜਿਉ ਮਿਠੈ ਮਖੀ ਮਰੈ ਤਿਸੁ ਹੋਇ ਅਕਾਜੁ॥
ਤਿਉ ਧਰਮਸਾਲ ਦੀ ਝਾਕ ਹੈ ਵਿਹੁ ਖੰਡੂ ਪਾਜੁ॥

-(ਵਾਰ 35, ਪਉੜੀ 12)

ਧਰਮਸਾਲ ਦੀ ਝਾਕ ਨੂੰ ਖਤਮ ਕਰਨ ਲਈ ਇਹ ਜ਼ਰੂਰੀ ਹੈ ਕਿ ਗ੍ਰੰਥੀ ਸਿੰਘਾਂ ਅਤੇ ਸੇਵਾਦਾਰਾਂ ਦੀਆਂ ਤਨਖਾਹਾਂ ਨਿਸ਼ਚਿਤ ਹੋਣ। ਇਹ ਤਨਖਾਹਾਂ ਏਨੀਆਂ ਜ਼ਰੂਰ ਹੋਣ ਕਿ ਉਨ੍ਹਾਂ ਦੇ ਪਰਿਵਾਰਾਂ ਦਾ ਗੁਜ਼ਾਰਾ ਚੰਗੀ ਤਰ੍ਹਾਂ ਚੱਲ ਸਕੇ।

(5) ਕਿਉਂਕਿ ਤਨਖਾਹਾਂ ਵਧੀਆ ਦਿੱਤੀਆਂ ਜਾਣੀਆਂ ਹਨ ਇਸ ਲਈ ਗ੍ਰੰਥੀ ਸਿੰਘ, ਕਥਾ-ਵਾਚਕ ਜਾਂ ਰਾਗੀ ਜਥੇ ਦੀ ਨਿਯੁਕਤੀ ਕਰਦੇ ਸਮੇਂ ਉਨ੍ਹਾਂ ਦੀ ਯੋਗਤਾ ਅਤੇ ਸਿਖਲਾਈ ਨੂੰ ਜ਼ਰੂਰ ਹੀ ਧਿਆਨ ਵਿਚ ਰੱਖਿਆ ਜਾਵੇ। ਚੰਗੇ ਸਕੂਲਾਂ ਵਿਚ ਅਧਿਆਪਕ ਪੂਰੀ ਯੋਗਤਾ ਅਤੇ ਸਿਖਲਾਈ ਵਾਲੇ ਹੀ ਰੱਖੇ ਜਾਂਦੇ ਹਨ। ਪ੍ਰਚਾਰਕ ਦਾ ਅਹੁਦਾ ਅਧਿਆਪਕ ਤੋਂ ਵੀ ਵੱਡਾ ਹੈ, ਇਸ ਲਈ ਨਾ ਤਾਂ ਤਨਖਾਹ ਦੇਣ ਵਿਚ ਕੰਜੂਸੀ ਹੋਣੀ ਚਾਹੀਦੀ ਹੈ ਅਤੇ ਨਾ ਹੀ ਯੋਗਤਾ ਦੇ ਪੱਖੋਂ ਕੋਈ

ਰਿਆਇਤ ਹੋਣੀ ਚਾਹੀਦੀ ਹੈ।

(6) ਪ੍ਰਬੰਧਕ ਕਮੇਟੀ ਦੀ ਚੋਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਕੀਤੀ ਜਾਵੇ। ਬੜੇ ਪਿਆਰ-ਸਤਿਕਾਰ ਨਾਲ ਸੇਵਾ-ਭਾਵਨਾ ਨਾਲ ਭਰਪੂਰ ਅਤੇ ਰਹਿਤ ਮਰਿਯਾਦਾ ਤੋਂ ਜਾਣੂ ਅਤੇ ਰਹਿਤ ਮਰਿਯਾਦਾ ਦੇ ਧਾਰਨੀ ਵਿਅਕਤੀਆਂ ਦੇ ਨਾਂ ਹੀ ਇਸ ਕਮੇਟੀ ਲਈ ਤਜਵੀਜ਼ ਕੀਤੇ ਜਾਣ।

(7) ਗੁਰਦੁਆਰੇ ਦੀ ਆਮਦਨ ਅਤੇ ਖਰਚ ਦਾ ਪੂਰਾ-ਪੂਰਾ ਹਿਸਾਬ ਲਿਖਤੀ ਰੂਪ ਵਿਚ ਰੱਖਿਆ ਜਾਵੇ। ਸੰਗਤਾਂ ਵਾਸਤੇ ਹਰ ਮਹੀਨੇ ਇਹ ਹਿਸਾਬ-ਕਿਤਾਬ ਸੂਚਨਾ-ਬੋਰਡ ਤੇ ਪੜ੍ਹਨ ਲਈ ਚਿਪਕਾਇਆ ਜਾਵੇ।

(8) ਗੁਰਦੁਆਰਾ ਸਾਹਿਬ ਵਿਚ ਜਾਣ ਲੱਗਿਆ ਅਤੇ ਖਾਸ ਕਰਕੇ ਚੋਣ ਸਮੇਂ ਕਿਸੇ ਕਿਸਮ ਦੀ ਸਿਆਸਤ ਜਾਂ ਧੜੇ-ਬੰਦੀ ਨਜ਼ਰ ਨਹੀਂ ਆਉਣੀ ਚਾਹੀਦੀ। ਗੁਰਦੁਆਰਾ ਤਾਂ ਸਾਰਿਆਂ ਦੇ ਕਲਿਆਣ ਵਾਸਤੇ ਹੈ ਅਤੇ ਇਥੋਂ ਅਸੀਂ ਰੂਹਾਨੀ ਖੁਰਾਕ ਪ੍ਰਾਪਤ ਕਰਨੀ ਹੈ। ਗੁਰਦੁਆਰਾ ਅਤੇ ਲੜਾਈ-ਝਗੜਾ ਦੋ ਵੱਖ-ਵੱਖ ਗੱਲਾਂ ਹਨ, ਇਨ੍ਹਾਂ ਦਾ ਮੇਲ ਕਿਸੇ ਤਰ੍ਹਾਂ ਵੀ ਸ਼ੋਭਦਾ ਨਹੀਂ ਹੈ।

(9) ਕਿਸੇ ਜਾਤ-ਬਿਰਾਦਰੀ ਦੇ ਨਾਂ ਤੇ ਗੁਰਦੁਆਰਾ ਨਹੀਂ ਹੋਣਾ ਚਾਹੀਦਾ ਕਿਉਂ ਕਿ ਗੁਰਮਤਿ ਵਿਚ ਜਾਤ-ਪਾਤ ਲਈ ਕੋਈ ਥਾਂ ਨਹੀਂ ਹੈ।

(10) ਗੁਰਦੁਆਰਿਆਂ ਵਿਚ ਕਿਸੇ ਵਿਅਕਤੀ-ਵਿਸ਼ੇਸ਼ ਲਈ ਕੋਈ ਉਚੇਚ ਨਹੀਂ ਹੋਣੀ ਚਾਹੀਦੀ। ਗੁਰਦੁਆਰੇ ਵਿਚ ਚਾਹੇ ਕੋਈ ਵੀ ਵਿਅਕਤੀ ਆਉਂਦਾ ਹੈ ਉਹ ਇਕ ਸ਼ਰਧਾਲੂ ਵਜੋਂ ਆਉਂਦਾ ਹੈ। ਉਸ ਦੀ ਜਾਤ, ਪਦਵੀ ਅਤੇ ਧਨ-ਦੌਲਤ ਉਥੇ ਕੋਈ ਅਰਥ ਨਹੀਂ ਰੱਖਦੀਆਂ। ਜੇਕਰ ਸੰਗਤ ਵਿਚ ਕਿਸੇ ਵੀ ਵਿਅਕਤੀ ਲਈ ਉਚੇਚ ਕੀਤੀ ਜਾਂਦੀ ਹੈ ਤਾਂ ਉਹ ਗੁਰਦੁਆਰੇ ਦੀ ਹੱਦ ਤੋਂ ਬਾਹਰ ਕੀਤੀ ਜਾ ਸਕਦੀ ਹੈ। ਉਚੇਚ ਦੀ ਇਹ ਕੁਰੀਤੀ ਅੱਜਕਲ ਖਾਸ ਤੌਰ ਤੇ ਭਾਰੂ ਹੋ ਰਹੀ ਹੈ ਕਿਉਂਕਿ ਰਾਜਨੀਤੀ ਨੇ ਗੁਰਦੁਆਰਿਆਂ ਦੇ ਪ੍ਰਬੰਧ ਵਿਚ ਦਖਲ-ਅੰਦਾਜ਼ੀ ਕੀਤੀ ਹੋਈ ਹੈ।

ਉਪਰੋਕਤ ਸੁਝਾਅ ਨੁਕਤਾਚੀਨੀ ਦੇ ਪੱਖ ਤੋਂ ਨਹੀਂ ਲਏ ਜਾਣੇ ਚਾਹੀਦੇ। ਇਹ ਸੁਝਾਅ ਕੇਵਲ ਅਤੇ ਕੇਵਲ ਗੁਰਦੁਆਰਾ ਪ੍ਰਬੰਧ ਨੂੰ ਗੁਰਮਤਿ ਦੇ ਅਨੁਕੂਲ ਬਣਾਉਣ ਲਈ ਦਿੱਤੇ ਗਏ ਹਨ। ਇਸ ਗੱਲ ਬਾਰੇ ਕਦੇ ਵੀ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਗੁਰਦੁਆਰਿਆਂ ਦਾ ਪ੍ਰਬੰਧ ਗੁਰਬਾਣੀ ਅਤੇ 'ਸਿੱਖ ਰਹਿਤ ਮਰਿਯਾਦਾ' ਦੀ ਰੋਸ਼ਨੀ ਅਤੇ ਅਗਵਾਈ ਵਿਚ ਹੀ ਕੀਤਾ ਜਾਣਾ ਚਾਹੀਦਾ ਹੈ। ਜਿੱਥੇ ਕਿਤੇ ਗੁਰਮਤਿ ਦੇ ਆਸ਼ੇ ਦੇ ਉਲਟ ਕੋਈ ਕੁਰੀਤੀ ਨਜ਼ਰ ਆਵੇ ਸੰਗਤਾਂ ਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਉਸ ਕੁਰੀਤੀ ਨੂੰ ਦੂਰ ਕੀਤਾ ਜਾਵੇ। ਸਾਰੰਸ਼ ਵਜੋਂ ਬੁਨਿਆਦੀ ਲੋੜ ਹੈ ਅਤੇ ਇਸ ਸੰਸਥਾ ਦਾ ਪ੍ਰਬੰਧ ਗੁਰਬਾਣੀ ਅਤੇ 'ਸਿਖ ਰਹਿਤ ਮਰਿਯਾਦਾ' ਵਲੋਂ ਦਰਸਾਈਆਂ ਗਈਆਂ ਹਦਾਇਤਾਂ ਮੁਤਾਬਿਕ ਹੀ ਕੀਤਾ ਜਾਣਾ ਚਾਹੀਦਾ ਹੈ ਤਾਂ ਕੀ ਇਹ ਸੰਸਥਾ ਆਪਣੇ ਅਧਿਆਤਮਕ ਅਤੇ ਸਮਾਜਿਕ ਕਰਤੱਵ ਸਹੀ ਢੰਗ ਨਾਲ ਨਿਭਾ ਸਕਦੀ ਹੈ।

## ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਦੇ ਪ੍ਰਬੰਧ ਅਧੀਨ ਚਲ ਰਹੇ ਟਰੱਸਟਾਂ ਦਾ ਕਾਰਜ ਖੇਤਰ

### 1. *ਅਕਾਲੀ ਫੂਲਾ ਸਿੰਘ ਯਾਦਗਾਰੀ ਟਰੱਸਟ*

ਹਰ ਸਾਲ ਸਿੱਖ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ, ਸਿੱਖ ਧਰਮ, ਸਿੱਖ ਨੈਤਿਕਤਾ, ਸਿੱਖ ਇਤਿਹਾਸ ਤੇ ਸਭਿਆਚਾਰ ਬਾਰੇ ਪਿਛਲੇ ਸਾਲ ਵਿਚ ਛੱਪੀ ਸਭ ਤੋਂ ਵਧੀਆਂ ਪੁਸਤਕ ਨੂੰ 6100/- ਦਾ ਇਨਾਮ ਦਿੱਤਾ ਜਾਂਦਾ ਹੈ।

### 2. *ਡਾ. ਗੰਡਾ ਸਿੰਘ ਯਾਦਗਾਰੀ ਟਰੱਸਟ*

ਵਾਰਸ਼ਕ ਖੋਜ-ਪੱਤਰ ਪ੍ਰਤਿਯੋਗਤਾ ਵਿਚ ਪਹਿਲੇ, ਦੂਜੇ ਤੇ ਤੀਜੇ ਸਥਾਨ ਉਪਰ ਆਉਣ ਵਾਲੇ ਖੋਜ-ਪੱਤਰਾਂ ਨੂੰ ਕ੍ਰਮਵਾਰ 2100/-,1500/- ਤੇ 1000/- ਰੁਪਏ ਦਾ ਇਨਾਮ ਤੇ ਹੋਰ ਕਈ ਉਤਸ਼ਾਹ ਦਵਾਊ ਇਨਾਮ ਦਿੱਤੇ ਜਾਂਦੇ ਹਨ।

### 3. *ਮਦਰ ਆਫ਼ ਖਾਲਸਾ ਯਾਦਗਾਰੀ ਟਰੱਸਟ*

ਹਰ ਸਾਲ ਕਾਲਜ ਦੇ ਵਿਦਿਆਰਥੀਆਂ ਲਈ ਭਾਰਤ ਪੱਧਰ ਤੇ ਗੁਰਮਤਿ ਦਾ ਇਮਤਿਹਾਨ ਲੈ ਕੇ ਹਰ ਜ਼ੋਨ ਵਿਚੋਂ ਪ੍ਰਥਮ ਤਿੰਨ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ। ਇਹ ਇਮਤਿਹਾਨ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਲੁਧਿਆਣਾ ਵਲੋਂ ਆਯੋਜਿਤ ਕੀਤੇ ਜਾਂਦੇ ਹਨ।

### 4. *ਗਿਆਨੀ ਕਰਤਾਰ ਸਿੰਘ ਯਾਦਗਾਰੀ ਟਰੱਸਟ ਅਤੇ ਗਿਆਨੀ ਦਿੱਤ ਸਿੰਘ ਯਾਦਗਾਰੀ ਟਰੱਸਟ*

ਇਨ੍ਹਾਂ ਵਲੋਂ ਵਿਭਿੰਨ ਸਥਾਨਾਂ ਉਪਰ ਕ੍ਰਮਵਾਰ ਵਕਤਾ ਤੇ ਲੇਖਕ ਕਾਰਜਸ਼ਾਲਾ ਲਗਾ ਕੇ ਨੌਜੁਆਨਾਂ ਨੂੰ ਸਿਖਲਾਈ ਦਿੱਤੀ ਜਾਂਦੀ ਹੈ। ਇਨ੍ਹਾਂ ਦਾ ਆਯੋਜਨ ਵੀ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਲੁਧਿਆਣਾ ਵਲੋਂ ਕੀਤਾ ਜਾਂਦਾ ਹੈ।

### 5. *ਭਗਤ ਲਛਮਣ ਸਿੰਘ ਯਾਦਗਾਰੀ ਟਰੱਸਟ*

ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਰਾਹੀਂ ਵਿਭਿੰਨ ਕਾਲਜਾਂ ਤੇ ਸਕੂਲਾਂ ਵਿਚ ਵਿਦਵਾਨਾਂ ਵਲੋਂ ਗੁਰਮਤਿ ਅਥਵਾ ਗੁਰ-ਇਤਿਹਾਸ ਦੇ ਵਿਸ਼ਿਆਂ ਉਤੇ ਭਾਸ਼ਨ ਕਰਵਾਏ ਜਾਂਦੇ ਹਨ।

### 6. *ਸ. ਨਰੈਣ ਸਿੰਘ ਯਾਦਗਾਰੀ ਟਰੱਸਟ*

ਸਕੂਲ ਦੇ ਵਿਦਿਆਰਥੀਆਂ ਨੂੰ ਵਜ਼ੀਫੇ ਅਤੇ ਗੁਰਮਤਿ ਕਾਲਜ ਦੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ।

# ਗੁਰੂ ਨਾਨਕ ਦੇਵ ਮਿਸ਼ਨ ਵਲੋਂ ਛਾਪੇ ਗਏ ਕੁੱਝ ਟ੍ਰੈਕਟ

| *ਲੜੀ ਨੰ:* | *ਟ੍ਰੈਕਟ ਦਾ ਨਾਮ* | *ਕੀਮਤ* |
|---|---|---|
| 441 | Five Gifts of the Gurus. | 4.00 |
| 451 | ਗੁਰਮਤਿ ਰਹੱਸਵਾਦ ਦਾ ਨਿਵੇਕਲਾ ਅਸਤਿਤਵ | 4.00 |
| 452 | ਵਿਦਿਆ ਦਾ ਖਾਲਸਾਈ ਸਿੱਧਾਂਤ | 4.00 |
| 458 | ਗੁਰਬਾਣੀ ਦਾ ਵਿਰਸਾ-ਜ਼ਮੀਰ ਦੀ ਆਜ਼ਾਦੀ | 5.00 |
| 460 | Human Hair And Modern Science | 6.00 |
| 461 | ਗੁਰਮਤਿ ਵਿਚ ਅਧਿਆਤਮਕ ਅਤੇ ਦੁਨਿਆਵੀ ਖੇਤਰ ਵਿਚ ਕਾਰਜ ਦੀ ਸੁਤੰਤਰਤਾ | 6.00 |
| 462 | ਗੁਰਮਤਿ ਵਿਚ ਤਖਤਾਂ ਦੀ ਮਹਾਨਤਾ | 6.00 |
| 465 | ਗੁਰਬਾਣੀ ਪਾਠ ਕਿਵੇਂ ਕਰੀਏ? | 4.00 |
| 466 | Why Am I a Sikh | 2.00 |
| 467 | ਬਾਣੀ ਨਾਮਦੇਵ ਜੀ | 8.00 |
| 468 | ਸੁਖਮਨੀ ਸਾਹਿਬ ਦਾ ਆਦਰਸ਼-ਮਨੁੱਖ-ਬ੍ਰਹਮ ਗਿਆਨੀ | 5.00 |
| 469 | ਪੰਜਾਬੀ ਸਭਿਆਚਾਰ ਦਾ ਵਿਸ਼ਵ ਦ੍ਰਿਸ਼ਟੀਕੋਣ | 8.00 |
| 470 | ਭਗਤ ਕਬੀਰ | 9.00 |
| 478 | ਸਿੱਖ ਸੱਭਿਆਚਾਰ-'ਸ' ਸੱਭਿਆਚਾਰ | 6.00 |
| 479 | 1699 ਦੀ ਵਿਸਾਖੀ | 10.00 |
| 480 | The Vision of Gursikh (The Disciple of the Guru) In Gurbani | 8.00 |
| 481 | ਭਾਈ ਮੱਖਣ ਸ਼ਾਹ ਲੁਬਾਣਾ | 6.00 |
| 483 | ਸ਼ਹੀਦੀ ਦਾ ਸੰਕਲਪ ਤੇ ਸਿੱਖ ਜੀਵਨ ਜਾਚ | 4.00 |
| 484 | Permanent Peace | |
| 485 } 486 } | ਸਿੱਖੀ ਸਿੱਖਿਆ ਗੁਰਵਿਚਾਰ | 10.00 |
| 487 | ਜਥੇਦਾਰ ਅੱਤਰ ਸਿੰਘ | 6.00 |
| 488 | ਦਸਮ ਗ੍ਰੰਥ-ਸੰਖੇਪ ਨਿਰੀਖਣ | 6.00 |
| 489 | ਸਿੱਖ ਨਾਮ ਕੋਸ਼ | 6.00 |
| 497 | ਗੁਰਮਤਿ ਸੰਪੂਰਨ ਜੀਵਨ ਦਾ ਮਾਰਗ (ਸ. ਸੁਖਦੇਵ ਸਿੰਘ ਸ਼ਾਂਤ) | 6.00 |
| 498 | ਨਾਮ ਅੰਮ੍ਰਿਤ-ਖੰਡੇ ਦਾ ਅੰਮ੍ਰਿਤ | 6.00 |
| 499 | ਗੁਰਮਤਿ-ਸੰਪੂਰਨ ਜੀਵਨ ਦਾ ਮਾਰਗ (ਡਾ. ਇੰਦਰ ਜੀਤ ਸਿੰਘ ਵਾਸੂ) | 8.00 |